ਦਾਦਾ ਭਗਵਾਨ ਪ੍ਰਰੂਪਿਤ

# ਜਗਤ ਕਰਤਾ ਕੌਣ ?





Punjabi

ਦਾਦਾ ਭਗਵਾਨ ਪ੍ਰੂਪਿਤ

# ਜਗਤ ਕਰਤਾ ਕੌਣ ?

ਮੂਲ ਗੁਜਰਾਤੀ ਸੰਕਲਨ : ਡਾ. ਨੀਰੂਬੇਨ ਅਮੀਨ

ਅਨੁਵਾਦ : ਮਹਾਤਮਾਗਣ

ਪ੍ਰਕਾਸ਼ਕ : ਸ੍ਰੀ ਅਜੀਤ ਸੀ. ਪਟੇਲ
ਦਾਦਾ ਭਗਵਾਨ ਵਿਗਿਆਨ ਫਾਊਂਡੇਸ਼ਨ,
1, ਵਰੁਣ ਅਪਾਰਟਮੈਂਟ, 37, ਸ਼੍ਰੀਮਾਲੀ ਸੁਸਾਇਟੀ,
ਨਵਰੰਗਪੁਰਾ, ਪੁਲਿਸ ਸਟੇਸ਼ਨ ਦੇ ਸਾਹਮਣੇ,
ਨਵਰੰਗਪੁਰਾ, ਅਹਿਮਦਾਬਾਦ- 380009,
Gujarat, India

ਫੋਨ : +91 79 3500 2100

Dada Bhagwan Foundation,
5, Mamta Park Society, B\h. Navgujarat College,
Usmanpura, Ahmedabad – 380014, Gujarat, India.
**Email :** info@dadabhagwan.org
**Tel :** + 91 79 3500 2100



ਪਹਿਲਾ ਸੰਸਕਰਣ : **500 ਕਾਪੀਆਂ, ਜੂਨ 2021**

ਭਾਵ ਮੁੱਲ : **'ਪਰਮ ਵਿਨੈ' ਅਤੇ**
**'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ !**

ਦ੍ਰਵ ਮੁੱਲ : 20 ਰੁਪਏ

ਛਾਪਕ : ਅੰਬਾ ਮਲਟੀਪ੍ਰਿੰਟ, B-99, ਇਲੈਕਟ੍ਰੋਨਿਕਸ GIDC
ਕ-6 ਰੋਡ, ਸੈਕਟਰ-25, ਗਾਂਧੀਨਗਰ-382044
Gujarat, India

ਫੋਨ : +91 79 3500 2142

# ਤ੍ਰਿਮੰਤਰ








ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ

ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਊਵਝਾਯਾਣਮ

ਨਮੋ ਲੋਏ ਸਵ੍ਵ ਸਾਹੂਣਮ

ਐਸੋ ਪੰਚ ਨਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ 'ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ !! (1)

ਓਮ ਨਮੋ ਭਗਵਤੇ ਵਾਸੁਦੇਵਾਯ !! (2)

ਓਮ ਨਮ : ਸ਼ਿਵਾਯ !! (3)

ਜੈ ਸੱਚਿਦਾਨੰਦ



# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ : 3 ਦੀ ਬੈਂਚ 'ਤੇ ਬੈਠੇ ਸ੍ਰੀ ਅੰਬਾਲਾਲ ਮੂਲਜੀਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਤੌਰ 'ਤੇ ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਭਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ? ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕਾਂਟਰੈਕਟ ਦਾ ਧੰਦਾ ਕਰਨ ਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ। ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਚਕ ਜਨਾਂ (ਮੁਮੁਕਸ਼ੂ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜ੍ਹਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰ ਇੱਕ ਨੂੰ 'ਦਾਦਾ ਭਗਵਾਨ ਕੌਣ ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਸਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

# ਆਤਮਗਿਆਨ ਪ੍ਰਾਪਤੀ ਦਾ ਪ੍ਰਤੱਖ ਲਿੰਕ

"ਮੈਂ ਤਾਂ ਕੁੱਝ ਲੋਕਾਂ ਨੂੰ ਆਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ। ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ ?"

**-ਦਾਦਾਸ਼੍ਰੀ**

ਪਰਮ ਪੂਜਨੀਕ ਦਾਦਾਸ਼੍ਰੀ ਦੇਸ਼ਾਂ-ਵਿਦੇਸ਼ਾਂ ਵਿੱਚ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ। ਆਪ ਨੇ ਆਪਣੇ ਜੀਵਨਕਾਲ ਵਿੱਚ ਹੀ ਡਾ. ਨੀਰੂਬੇਨ ਅਮੀਨ (ਨੀਰੂਮਾਂ) ਨੂੰ ਆਤਮਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ। ਦਾਦਾਸ਼੍ਰੀ ਦੇ ਸਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ। ਪੂਜਨੀਕ ਦੀਪਕਭਾਈ ਦੇਸਾਈ ਨੂੰ ਵੀ ਦਾਦਾਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ। ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕਭਾਈ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ 'ਤੇ ਜਾ ਕੇ ਸਾਧਕਾਂ ਨੂੰ ਆਤਮਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ। ਇਸ ਆਤਮਗਿਆਨ ਪ੍ਰਾਪਤੀ ਦੇ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ।

ਗ੍ਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ। ਅਕ੍ਰਮ ਮਾਰਗ ਦੇ ਦੁਆਰਾ ਆਤਮਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲ੍ਹਾ ਹੈ। ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰ੍ਹਾਂ ਪ੍ਰਤੱਖ ਆਤਮਗਿਆਨੀ ਤੋਂ ਆਤਮਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਾਗ ਸਕਦਾ ਹੈ।

# ਬੇਨਤੀ

ਪਰਮ ਪੂਜਨੀਕ ਦਾਦਾ ਭਗਵਾਨ ਦੇ ਸ੍ਰੀਮੁੱਖ ਤੋਂ ਨਿਕਲੀ ਗਿਆਨ ਬਾਣੀ ਜਿਸ ਨੂੰ ਆਡੀਓ ਕੈਸਟ ਵਿੱਚ ਰਿਕਾਰਡ ਕੀਤਾ ਗਿਆ ਸੀ, ਉਸ ਗਿਆਨ ਬਾਣੀ ਨੂੰ ਆਡੀਓ ਕੈਸਟ ਵਿੱਚੋਂ ਟ੍ਰਾਂਸਕ੍ਰਾਈਬ ਕਰਕੇ ਬਹੁਤ ਸਾਲ ਪਹਿਲਾਂ ਆਪਤਬਾਣੀ ਗ੍ਰੰਥ ਬਣਾਇਆ ਗਿਆ ਸੀ। ਉਸੇ ਗ੍ਰੰਥ ਨੂੰ ਫਿਰ ਤੋਂ ਸੰਕਲਿਤ ਕਰਕੇ ਹੇਠ ਲਿਖੀਆਂ ਛੇ ਛੋਟੀਆਂ-ਛੋਟੀਆਂ ਕਿਤਾਬਾਂ ਬਣਾਈਆਂ ਗਈਆਂ ਹਨ ਤਾਂ ਕਿ ਪਾਠਕ ਨੂੰ ਪੜ੍ਹਨ ਵਿੱਚ ਸੁਵਿਧਾ ਹੋਵੇ।

1. ਗਿਆਨੀ ਪੁਰਖ ਦੀ ਪਹਿਚਾਣ
2. ਕਰਮ ਦਾ ਸਿਧਾਂਤ
3. ਸਰਵ : ਦੁੱਖਾਂ ਤੋਂ ਮੁਕਤੀ
4. ਆਤਮ ਬੋਧ
5. ਜਗਤ ਕਰਤਾ ਕੌਣ
6. ਅੰਤ:ਕਰਣ ਦਾ ਸਰੂਪ

ਪਰਮ ਪੂਜਨੀਕ ਦਾਦਾਸ੍ਰੀ ਹਿੰਦੀ ਵਿੱਚ ਬਹੁਤ ਘੱਟ ਬੋਲਦੇ ਸਨ, ਜਦੋਂ ਕਦੇ ਹਿੰਦੀ ਭਾਸ਼ਾ ਵਾਲੇ ਲੋਕ ਆ ਜਾਂਦੇ, ਜੋ ਗੁਜਰਾਤੀ ਨਹੀਂ ਸਮਝ ਸਕਦੇ ਸਨ, ਉਹਨਾਂ ਦੇ ਲਈ ਦਾਦਾਸ੍ਰੀ ਹਿੰਦੀ ਬੋਲ ਲੈਂਦੇ ਸੀ। ਉਹਨਾਂ ਦੀ ਹਿੰਦੀ 'ਪਿਓਰ' ਹਿੰਦੀ ਨਹੀਂ ਹੈ, ਫਿਰ ਵੀ ਸੁਣਨ ਵਾਲੇ ਨੂੰ ਉਹਨਾਂ ਦਾ ਆਂਤਰਿਕ ਭਾਵ 'ਐਗਜੈਕਟ' ਸਮਝ ਵਿੱਚ ਆ ਜਾਂਦਾ ਹੈ। ਉਹਨਾਂ ਦੀ ਬਾਣੀ ਹਿਰਦੇ ਸਪਰਸ਼ੀ, ਹਿਰਦੇ ਭੇਦੀ ਹੋਣ ਕਾਰਣ ਜਿਵੇਂ ਦੀ ਨਿਕਲੀ, ਉਸੇ ਤਰ੍ਹਾਂ ਸੰਕਲਿਤ ਕਰਕੇ ਪੇਸ਼ ਕੀਤੀ ਗਈ ਹੈ ਤਾਂ ਕਿ ਪਾਠਕ ਨੂੰ ਉਹਨਾਂ ਦੇ 'ਡਾਇਰੈਕਟ' ਸ਼ਬਦ ਪਹੁੰਚਣ। ਉਹਨਾਂ ਦੀ ਹਿੰਦੀ ਯਾਨੀ ਗੁਜਰਾਤੀ, ਅੰਗ੍ਰੇਜ਼ੀ ਅਤੇ ਹਿੰਦੀ ਦਾ ਮਿਸ਼ਰਣ। ਫਿਰ ਵੀ ਸੁਣਨ ਨੂੰ, ਪੜ੍ਹਨ ਨੂੰ ਬਹੁਤ ਮਿੱਠੀ ਲੱਗਦੀ ਹੈ, ਨੈਚਰਲ ਲੱਗਦੀ ਹੈ, ਜੀਵੰਤ ਲੱਗਦੀ ਹੈ। ਜੋ ਸ਼ਬਦ ਹੈ, ਉਹ ਭਾਸ਼ਾ ਦੀ ਦ੍ਰਿਸ਼ਟੀ ਤੋਂ ਸਿੱਧੇ-ਸਾਦੇ ਹਨ ਪਰ 'ਗਿਆਨੀ ਪੁਰਖ' ਦਾ ਦਰਸ਼ਨ ਨਿਰਾਵਰਣ ਹੈ, ਇਸ ਲਈ ਉਹਨਾਂ ਦਾ ਹਰ ਇੱਕ ਵਚਨ ਭਾਵਪੂਰਣ, ਮਾਰਮਿਕ, ਮੌਲਿਕ ਅਤੇ ਸਾਹਮਣੇ ਵਾਲੇ ਦੇ ਵਿਊ ਪੁਆਇੰਟ ਨੂੰ ਐਗਜੈਕਟ ਸਮਝ ਕੇ ਹੋਣ ਦੇ ਕਾਰਣ ਉਹ ਪਾਠਕ ਦੇ ਦਰਸ਼ਨ (ਦ੍ਰਿਸ਼ਟੀ) ਨੂੰ ਸੁਸਪਸ਼ਟ ਖੋਲ੍ਹ ਦਿੰਦਾ ਹੈ ਅਤੇ ਉਸਨੂੰ ਉਚਾਈ 'ਤੇ ਲੈ ਜਾਂਦਾ ਹੈ।

**-ਡਾ. ਨੀਰੂਬੇਨ ਅਮੀਨ**

**ਦਾਦਾਸ੍ਰੀ ਦੀ ਬਾਣੀ ਜੋ ਕਿ ਗੁਜਰਾਤੀ ਅਤੇ ਹਿੰਦੀ ਭਾਸ਼ਾ ਵਿੱਚ ਨਿਕਲੀ ਹੈ, ਉਸ ਦਾ ਪੰਜਾਬੀ ਅਨੁਵਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਸ ਪੁਸਤਕ ਵਿੱਚ ਕੁਝ ਗੁਜਰਾਤੀ ਅਤੇ ਹਿੰਦੀ ਸ਼ਬਦਾਂ ਦਾ ਪੰਜਾਬੀ ਵਿੱਚ ਕੋਈ ਢੁਕਵਾਂ ਸ਼ਬਦ ਨਾਂ ਮਿਲਣ ਕਰਕੇ ਗਿਆਨੀ ਪੁਰਖ ਦਾਦਾਸ੍ਰੀ ਦੇ ਸ੍ਰੀਮੁੱਖ ਤੋਂ ਨਿਕਲੇ ਹੋਏ ਉਹਨਾਂ ਸ਼ਬਦਾਂ ਨੂੰ ਜਿਓਂ ਦਾ ਤਿਓਂ ਹੀ ਵਰਤਿਆ ਗਿਆ ਹੈ।**

# ਸੰਪਾਦਕੀ

ਅਨਾਦਿ ਕਾਲ ਤੋਂ ਜਗਤ ਦੀ ਵਾਸਤਵਿਕਤਾ ਜਾਣਨ ਦਾ ਮਨੁੱਖ ਦਾ ਯਤਨ ਹੈ ਪਰ ਉਹ ਸਹੀ ਜਾਣ ਨਹੀਂ ਸਕਿਆ। ਅਸਲ ਵਿੱਚ, ਵਾਸਤਵਿਕਤਾ ਵਿੱਚ **'ਮੈਂ ਕੌਣ ਹਾਂ'**, **'ਇਸ ਜਗਤ ਨੂੰ ਚਲਾਉਣ ਵਾਲਾ ਕੌਣ ਹੈ'** ਅਤੇ **'ਇਸ ਜਗਤ ਨੂੰ ਰਚਣ ਵਾਲਾ ਕੌਣ ਹੈ'**, ਇਹ ਜਾਣਨਾ ਹੈ। ਪ੍ਰਸਤੁਤ ਸੰਕਲਨ ਵਿੱਚ ਸੱਚਾ ਕਰਤਾ ਕੌਣ ਹੈ, ਇਹ ਰਹੱਸ ਖੁੱਲ੍ਹਾ ਕੀਤਾ ਗਿਆ ਹੈ।

ਆਮ ਤੌਰ 'ਤੇ ਚੰਗਾ ਹੋਇਆ ਤਾਂ 'ਮੈਂ ਕੀਤਾ' ਮੰਨ ਲੈਂਦਾ ਹੈ ਅਤੇ ਮਾੜਾ ਹੋਇਆ ਤਾਂ ਦੂਸਰੇ 'ਤੇ ਆਰੋਪ ਕਰਦਾ ਹੈ ਕਿ 'ਇਸਨੇ ਵਿਗਾੜ ਦਿੱਤਾ।' ਨਹੀਂ ਤਾਂ 'ਮੇਰੀ ਗ੍ਰਹਿਦਸ਼ਾ ਵਿਗੜ ਗਈ ਹੈ' ਕਹੇਗਾ ਜਾਂ ਫਿਰ 'ਭਗਵਾਨ ਨੇ ਕੀਤਾ ਹੈ' ਇਸ ਤਰ੍ਹਾਂ ਦਾ ਵੀ ਆਕਸ਼ੇਪ (ਇਲਜ਼ਾਮ) ਦੇ ਦਿੰਦਾ ਹੈ। ਇਹ ਸਭ ਰੌਂਗ ਬਿਲੀਫ਼ਾਂ ਹਨ। ਕੀ ਭਗਵਾਨ ਪੱਖਪਾਤ ਕਰਨ ਵਾਲਾ ਹੈ ਕਿ ਤੁਹਾਡਾ ਨੁਕਸਾਨ ਕਰੇ ?

ਇਹ ਦੁਨੀਆ ਕਿਸਨੇ ਬਣਾਈ ? ਜੇ ਬਣਾਉਣ ਵਾਲਾ ਹੈ ਤਾਂ ਉਸਨੂੰ ਕਿਸਨੇ ਬਣਾਇਆ ? ਫਿਰ ਉਸਨੂੰ ਵੀ ਕਿਸਨੇ ਬਣਾਇਆ ? ਯਾਨੀ ਕਿ ਇਸਦਾ ਅੰਤ ਹੀ ਨਹੀਂ ਹੈ। ਦੂਸਰਾ ਇਹ ਵੀ ਪ੍ਰਸ਼ਨ ਹੁੰਦਾ ਹੈ ਕਿ ਦੁਨੀਆ ਉਸਨੇ ਬਣਾਉਣੀ ਹੀ ਸੀ, ਤਾਂ ਫਿਰ ਇਹੋ ਜਿਹੀ ਦੁਨੀਆ ਕਿਉਂ ਬਣਾਈ ਕਿ ਜਿਸ ਵਿੱਚ ਸਾਰੇ ਦੁਖੀ ਹਨ ? ਕਿਸੇ ਨੂੰ ਵੀ ਸੁੱਖ ਨਹੀਂ ਹੈ ? ਉਸਦਾ ਮਜ਼ਾ ਅਤੇ ਆਪਣੀ ਸਜ਼ਾ, ਇਹ ਕਿਹੋ ਜਿਹਾ ਨਿਆਂ ਹੈ ?

ਇਸ ਵਿਗਿਆਨ ਨੇ ਪ੍ਰਮਾਣਿਤ ਕੀਤਾ ਹੈ ਕਿ ਵਿਸ਼ਵ ਵਿੱਚ ਸ਼ਾਸ਼ਵਤ ਤੱਤ ਹਨ। ਸ਼ਾਸ਼ਵਤ ਯਾਨੀ ਜਿਸਦਾ ਜਨਮ ਨਹੀਂ ਅਤੇ ਜਿਸਦਾ ਵਿਨਾਸ਼ ਵੀ ਨਹੀਂ ਯਾਨੀ ਅਨਾਦਿ-ਅਨੰਤ। ਆਪਣੇ ਅੰਦਰ ਵਾਲਾ ਆਤਮਾ ਵੀ ਸ਼ਾਸ਼ਵਤ ਹੈ। ਇਹ ਜਗਤ ਕਿਸੇ ਨੇ ਨਹੀਂ ਬਣਾਇਆ, ਇਸਦਾ ਨਾਸ਼ ਵੀ ਨਹੀਂ ਹੈ। ਇਹ ਜਗਤ ਸੀ, ਹੈ ਅਤੇ ਰਹੇਗਾ। ਇਸਨੂੰ ਬਣਾਉਣ ਦੀ ਕੀ ਜ਼ਰੂਰਤ ਹੈ ? ਇਹ ਵਿਸ਼ਵ ਸਵੈਂਯਭੂ ਹੈ ਅਤੇ ਆਪਣੇ ਆਪ ਸੰਚਾਲਿਤ ਹੈ। ਭਗਵਾਨ ਨੇ ਤਾਂ ਇਸ ਵਿੱਚ ਕੁੱਝ ਨਹੀਂ ਕੀਤਾ, ਉਹ ਤਾਂ ਗਿਆਤਾ-ਦ੍ਰਿਸ਼ਟਾ-ਪਰਮਾਨੰਦੀ ਹੈ।

ਇਸ ਕਾਲ ਵਿੱਚ ਕਰਤਾ ਸਬੰਧੀ ਸਿਧਾਂਤ ਪਹਿਲੀ ਵਾਰ ਵਿਸ਼ਵ ਨੂੰ ਅਸਲ ਸਰੂਪ ਵਿੱਚ ਪਰਮ ਪੂਜਨੀਕ ਦਾਦਾ ਭਗਵਾਨ ਨੇ ਦਿੱਤਾ ਹੈ ਅਤੇ ਉਹ

ਇਹ ਹੈ ਕਿ ਇਸ ਦੁਨੀਆ ਵਿੱਚ ਕੋਈ ਸੁਤੰਤਰ ਕਰਤਾ ਨਹੀਂ ਹੈ। ਇਸ ਦੁਨੀਆ ਨੂੰ ਰਚਣ ਵਾਲਾ ਜਾਂ ਚਲਾਉਣ ਵਾਲਾ ਕੋਈ ਵੀ ਨਹੀਂ ਹੈ। ਇਹ ਜਗਤ ਚਲਦਾ ਹੈ ਉਹ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਨਾਲ ਚਲਦਾ ਹੈ ਜਿਸਨੂੰ ਪਰਮ ਪੂਜਨੀਕ ਦਾਦਾਸ੍ਰੀ 'ਵਿਵਸਥਿਤ ਸ਼ਕਤੀ' ਕਹਿੰਦੇ ਹਨ।

ਜਗਤ ਵਿੱਚ ਕੋਈ ਵੀ ਸੁਤੰਤਰ ਕਰਤਾ ਨਹੀਂ ਹੈ ਪਰ ਸਭ ਨੈਮਿਤਿਕ ਕਰਤਾ ਹਨ, ਸਭ ਨਿਮਿਤ ਹਨ। ਗੀਤਾ ਵਿੱਚ ਵੀ ਭਗਵਾਨ ਸ੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਕਿਹਾ ਸੀ ਕਿ ਹੇ ਅਰਜੁਨ! ਤੂੰ ਇਸ ਯੁੱਧ ਵਿੱਚ ਨਿਮਿਤ ਮਾਤਰ ਹੈ, ਤੂੰ ਯੁੱਧ ਦਾ ਕਰਤਾ ਨਹੀਂ ਹੈ।

ਪਰਮ ਪੂਜਨੀਕ ਦਾਦਾਸ੍ਰੀ ਨੇ ਅਨੇਕ ਦ੍ਰਿਸ਼ਟਾਂਤ ਦੇ ਕੇ ਨੈਮਿਤਿਕ ਕਰਤਾ ਦਾ ਸਿਧਾਂਤ ਸਮਝਾਇਆ ਹੈ। ਇੱਕ ਕੱਪ ਚਾਹ ਬਣਾਉਣੀ ਹੋਵੇ ਤਾਂ ? ਕੋਈ ਕਹੇਗਾ, ਮੈਂ ਚਾਹ ਬਣਾਈ... ਪਰ ਅਸਲ ਵਿੱਚ ਦੇਖੀਏ ਤਾਂ ਪਾਣੀ, ਚੀਨੀ, ਚਾਹ ਦੀ ਪੱਤੀ, ਦੁੱਧ, ਭਾਂਡਾ, ਸਟੋਵ, ਮਾਚਿਸ, ਕੱਪ, ਕਿੰਨੀਆਂ ਸਾਰੀਆਂ ਚੀਜ਼ਾਂ ਹੋਣ ਤਾਂ ਇੱਕ ਕੱਪ ਚਾਹ ਬਣੇਗੀ। ਤਾਂ ਕਿਸਨੇ ਚਾਹ ਬਣਾਈ ? Only Scientific Circumstantial Evidences (ਵਿਗਿਆਨਿਕ ਸੰਯੋਗਿਕ ਪ੍ਰਮਾਣ) ਨਾਲ ਹੋਇਆ। ਇਹ ਤਾਂ ਅਗਿਆਨਤਾ ਨਾਲ, ਭ੍ਰਾਂਤੀ ਨਾਲ ਹੰਕਾਰ ਕਰਦਾ ਹੈ ਕਿ ਮੈਂ ਕੀਤਾ। ਪਰ ਸਾਰੇ ਸੰਯੋਗਾਂ ਦੀ ਵਜ੍ਹਾ ਨਾਲ ਕੋਈ ਵੀ ਕੰਮ ਹੁੰਦਾ ਹੈ।

ਪ੍ਰਸਤੁਤ ਪੁਸਤਕ ਵਿੱਚ ਕਰਤਾ ਦਾ ਰਹੱਸ ਪਰਮ ਪੂਜਨੀਕ ਦਾਦਾਸ੍ਰੀ ਦੀ ਸਾਦੀ, ਸਰਲ ਭਾਸ਼ਾ ਵਿੱਚ ਹਿਰਦੇ ਵਿੱਚ ਉਤਰ ਜਾਵੇ, ਇਸ ਤਰ੍ਹਾਂ ਸਮਝਾਇਆ ਗਿਆ ਹੈ।

**-ਡਾ. ਨੀਰੂਬੇਨ ਅਮੀਨ ਦੇ ਜੈ ਸੱਚਿਦਾਨੰਦ**

# ਜਗਤ ਕਰਤਾ ਕੌਣ ?

## Puzzlesome ਦੀ ਵਾਸਤਵਿਕਤਾ

**ਦਾਦਾਸ਼੍ਰੀ** : ਇਸ ਜਗਤ ਦੇ ਕ੍ਰਿਏਟਰ (ਰਚਣ ਵਾਲੇ) ਨੂੰ ਕਦੇ ਦੇਖਿਆ ਸੀ ?

**ਪ੍ਰਸ਼ਨਕਰਤਾ** : ਫੋਟੋ ਵਿਚ ਦੇਖੇ ਹਨ।

**ਦਾਦਾਸ਼੍ਰੀ** : ਇਸ ਜਗਤ ਦੇ ਕ੍ਰਿਏਟਰ ਨੂੰ ? ਕ੍ਰਿਏਟਰ ਦਾ ਫੋਟੋ ਨਹੀਂ ਹੁੰਦਾ। ਫੋਟੋ ਤਾਂ, ਕੋਈ ਆਦਮੀ ਇੱਥੇ ਹੈ, ਜਿਸ ਨੂੰ ਸਭ ਲੋਕ ਕਹਿਣ ਕਿ 'ਇਹ ਭਗਵਾਨ ਹੋ ਗਿਆ', ਤਾਂ ਉਸਦਾ ਫੋਟੋ ਹੁੰਦਾ ਹੈ। ਕ੍ਰਿਏਟਰ ਤਾਂ ਵੱਡੀ ਚੀਜ਼ ਹੈ।

**ਪ੍ਰਸ਼ਨਕਰਤਾ** : ਤਾਂ ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਸਭ ਮਿਥਿਆ ਹੈ ?

**ਦਾਦਾਸ਼੍ਰੀ** : ਮਿਥਿਆ ਤਾਂ ਨਹੀਂ ਹੈ। ਮਿਥਿਆ ਤਾਂ ਕਿਸ ਨੂੰ ਕਿਹਾ ਜਾਂਦਾ ਹੈ ਕਿ ਇੱਥੇ ਜਲ ਨਹੀਂ ਹੈ, ਪਰ ਜਲ ਦਿਖਦਾ ਹੈ। ਇਸ ਤਰ੍ਹਾਂ ਇਹ ਜਗਤ ਮਿਥਿਆ ਨਹੀਂ ਹੈ। ਜਗਤ ਵੀ ਕਰੈਕਟ ਹੈ ਅਤੇ ਆਤਮਾ ਵੀ ਕਰੈਕਟ (ਸੱਚ) ਹੈ। The world is correct by relative viewpoint and Atma is correct by real viewpoint. ਤੁਹਾਨੂੰ ਸਮਝ ਵਿੱਚ ਆਇਆ ਨਾ ?

**ਪ੍ਰਸ਼ਨਕਰਤਾ** : ਰੀਅਲ (Real) ਅਤੇ ਰਿਲੇਟਿਵ (Relative) ਦਾ ਕੀ ਭੇਦ ਹੈ ?

**ਦਾਦਾਸ਼੍ਰੀ** : ਰੀਅਲ ਹੈ, ਉਸਨੂੰ ਕਿਸੇ ਚੀਜ਼ ਦਾ ਆਧਾਰ ਹੀ ਨਹੀਂ ਚਾਹੀਦਾ। ਉਹ ਆਪਣੇ ਖੁਦ ਦੇ ਆਧਾਰ ਨਾਲ ਰਹਿੰਦਾ ਹੈ, ਜੋ ਦੂਸਰੇ ਦੇ ਆਧਾਰ ਨਾਲ ਹੈ, ਉਹ ਸਭ ਰਿਲੇਟਿਵ ਹੈ। ਇੱਕ ਦੂਜੇ ਦੇ ਆਧਾਰ ਨਾਲ ਰਿਲੇਟਿਵ ਰਿਹਾ ਹੈ। All these relatives are temporary adjustments and real is permanent.

**ਪ੍ਰਸ਼ਨਕਰਤਾ** : ਜਦੋਂ ਤੱਕ ਆਤਮਾ ਹੈ ਉਦੋਂ ਤੱਕ ਪਤਾ ਚਲਦਾ ਹੈ ਕਿ ਆਦਮੀ ਜ਼ਿੰਦਾ ਹੈ। ਪਰ ਆਦਮੀ ਦਾ ਅੰਤ (End) ਤਾਂ ਹੈ ਵੀ ਨਹੀਂ ਨਾ, ਆਖਿਰ ਤੱਕ ?

**ਦਾਦਾਸ਼੍ਰੀ** : ਆਦਮੀ ਦਾ (End) ਨਹੀਂ ? ਤਾਂ ਇਹ ਗਧਿਆਂ ਦਾ, ਕੁੱਤਿਆਂ ਦਾ ਸਭ ਦਾ end ਹੈ ?

**ਪ੍ਰਸ਼ਨਕਰਤਾ** : ਕਿਸੇ ਦਾ ਅੰਤ ਨਹੀਂ ਹੁੰਦਾ।

**ਦਾਦਾਸ਼੍ਰੀ** : ਤਾਂ ਉਹ ਪਜ਼ਲ, ਪਜ਼ਲ ਹੀ ਰਹੇਗਾ ? ਪਜ਼ਲ ਸੌਲਵ ਨਹੀਂ ਹੋ ਸਕੇਗਾ ? ਜੇ ਕਿਸੇ ਦਾ ਅੰਤ ਨਹੀਂ ਤਾਂ ਇਹ ਪਜ਼ਲ ਸੌਲਵ ਨਹੀਂ ਹੋ ਸਕਦਾ। ਤੁਹਾਨੂੰ ਕਦੇ ਪਜ਼ਲ ਖੜ੍ਹਾ ਨਹੀਂ ਹੋਇਆ ?

**ਪ੍ਰਸ਼ਨਕਰਤਾ** : ਹਾਂ, ਹੋ ਜਾਂਦਾ ਹੈ।

**ਦਾਦਾਸ਼੍ਰੀ** : ਤਾਂ ਇਸ ਪਜ਼ਲ ਦਾ ਅੰਤ ਕਦੇ ਵੀ ਨਹੀਂ ਆਵੇਗਾ ? ਦੇਖੋ, ਗੱਲ ਇਸ ਤਰ੍ਹਾਂ ਹੈ, ਪਜ਼ਲ ਸ਼ਬਦ ਹੀ ਇਸ ਤਰ੍ਹਾਂ ਦਾ ਹੈ ਕਿ ਉਹ ਖੁਦ ਸਮਾਧਾਨ (ਹੱਲ) ਲੈ ਕੇ ਹੀ ਆਇਆ ਹੈ। ਨਹੀਂ ਤਾਂ ਪਜ਼ਲ ਸ਼ਬਦ ਹੀ ਨਹੀਂ ਰਹੇਗਾ। ਪਹਿਲਾਂ ਸਲਿਊਸ਼ਨ (ਸਮਾਧਾਨ, ਹੱਲ) ਹੁੰਦਾ ਹੈ, ਤਾਂ ਹੀ ਪਜ਼ਲ ਨਾਮ ਪਵੇਗਾ। ਇਸ ਵਿੱਚੋਂ ਤੁਹਾਨੂੰ ਸਮਝ ਨਹੀਂ ਆਉਂਦਾ ਕਿ ਇਹੋ ਜਿਹੀ ਕੋਈ ਚੀਜ਼ ਹੈ ? ਤੁਹਾਨੂੰ ਸਮਝਣ ਦਾ ਵਿਚਾਰ ਹੈ ਪਰ ਸਮਝ ਵਿੱਚ ਨਹੀਂ ਆਉਂਦਾ ਤਾਂ ਇਹੋ ਜਿਹੀਆਂ ਸਭ ਗੱਲਾਂ 'ਗਿਆਨੀ ਪੁਰਖ' ਨੂੰ ਪੁੱਛ ਲੈਣਾ। 'ਗਿਆਨੀ ਪੁਰਖ' ਸਭ ਕੁਝ ਜਾਣਦੇ ਹਨ, ਜਗਤ ਦੀਆਂ ਸਭ ਚੀਜ਼ਾਂ ਨੂੰ ਉਹ ਜਾਣਦੇ ਹਨ।

**ਪ੍ਰਸ਼ਨਕਰਤਾ** : ਇਹ ਸਭ ਜਿਸਨੇ ਬਣਾਇਆ ਹੈ ? ਉਹ ਸਾਕਾਰ ਹੈ ਜਾਂ ਨਿਰਾਕਾਰ ਹੈ ?

**ਦਾਦਾਸ਼੍ਰੀ** : ਦੇਖੋ ਨਾ, ਜਿਸਨੇ ਜਗਤ (world) ਬਣਾਇਆ ਹੈ, ਉਹ ਸਾਕਾਰ ਵੀ ਨਹੀਂ ਹੈ ਅਤੇ ਨਿਰਾਕਾਰ ਵੀ ਨਹੀਂ ਹੈ। 'The world is the puzzle itself'.

**ਪ੍ਰਸ਼ਨਕਰਤਾ** : ਤਾਂ ਇਹ ਰੱਬ ਹੀ ਕਰਵਾਉਂਦਾ ਹੈ ?

**ਦਾਦਾਸ਼੍ਰੀ** : ਰੱਬ ਨਹੀਂ ਕਰਵਾਉਂਦਾ ਹੈ। ਰੱਬ ਇਸ ਵਿੱਚ ਹੱਥ ਹੀ ਨਹੀਂ ਪਾਉਂਦਾ। ਰੱਬ ਹੱਥ ਪਾਵੇ ਤਾਂ ਉਸਦੀ ਜ਼ਿੰਮੇਦਾਰੀ, ਫਿਰ ਆਪਣੀ ਜ਼ਿੰਮੇਦਾਰੀ ਕੁੱਝ ਨਹੀਂ ਹੈ, ਫਿਰ ਅਸੀਂ ਛੁੱਟ ਗਏ। ਜਿਹੜੀ ਦੂਸਰੀ ਸ਼ਕਤੀ ਕੰਮ ਕਰਦੀ ਹੈ, ਉਹ ਅਸੀਂ ਦੱਸ ਦਿੰਦੇ ਹਾਂ। ਰੱਬ ਤਾਂ ਰੱਬ ਹੀ ਹੈ। ਰੱਬ ਨੇ ਕਦੇ ਸੰਸਾਰ ਵਿਚ ਹੱਥ ਹੀ ਨਹੀਂ

ਪਾਇਆ। ਉਹ ਤਾਂ ਸੰਸਾਰ ਕਿਵੇਂ ਚੱਲ ਰਿਹਾ ਹੈ, ਉਹ ਸਭ ਦੇਖਦੇ ਰਹਿੰਦੇ ਹਨ ਅਤੇ ਖੁਦ ਪਰਮਾਨੰਦ ਵਿਚ ਰਹਿੰਦੇ ਹਨ।

ਦੁਨੀਆਦਾਰੀ ਵਿਚ ਗੱਲ ਕਰਦੇ ਹਨ ਕਿ ਇਹ ਸਭ ਰੱਬ ਨੇ ਬਣਾਇਆ ਹੈ ਅਤੇ ਦੂਜੇ ਪਾਸੇ ਬੋਲਦੇ ਹਨ ਕਿ ਮੋਕਸ਼ ਵੀ ਹੈ। ਯਾਨੀ ਮੋਕਸ਼ ਵੀ ਜਾ ਸਕਦੇ ਹਨ। ਉਏ, ਮੋਕਸ਼ ਅਤੇ ਰੱਬ ਨੇ ਸਭ ਬਣਾਇਆ, ਇਹ ਦੋਵੇਂ ਇਕ-ਦੂਸਰੇ ਦੇ ਵਿਰੁੱਧ ਗੱਲਾਂ ਹਨ, ਵਿਰੋਧਾਭਾਸੀ ਹਨ। ਜੇ ਮੋਕਸ਼ ਹੁੰਦਾ ਹੈ, ਤਾਂ ਰੱਬ ਦੀ ਜ਼ਰੂਰਤ ਨਹੀਂ ਅਤੇ ਜੇ ਰੱਬ ਬਣਾਉਂਦਾ ਹੈ ਤਾਂ ਮੋਕਸ਼ ਦੀ ਜ਼ਰੂਰਤ ਨਹੀਂ। ਮੋਕਸ਼ ਅਤੇ ਰੱਬ ਦੋਵੇਂ ਨਾਲ ਨਹੀਂ ਹੋ ਸਕਦੇ। ਜੇ ਰੱਬ ਨੇ ਸਭ ਬਣਾਇਆ ਹੈ ਤਾਂ ਉਹ ਆਪਣਾ ਉੱਪਰੀ (ਮਾਲਿਕ) ਹੋ ਗਿਆ। ਪਰ ਇਸ ਤਰ੍ਹਾਂ ਨਹੀਂ ਹੈ। ਆਪਣਾ ਅੰਡਰਹੈਂਡ (ਆਪਣੇ ਹੱਥ ਥੱਲੇ ਕੰਮ ਕਰਨ ਵਾਲਾ) ਵੀ ਕੋਈ ਨਹੀਂ ਹੈ ਅਤੇ ਆਪਣਾ ਉੱਪਰੀ (ਮਾਲਿਕ) ਵੀ ਕੋਈ ਨਹੀਂ ਹੈ। ਤਾਂ ਫਿਰ ਇਹ ਦੁਨੀਆ ਕਿਸ ਨੇ ਬਣਾਈ ? ਰਚੇਤਾ (ਕ੍ਰਿਏਟਰ) ਤੋਂ ਬਿਨਾਂ ਤਾਂ ਹੁੰਦਾ ਹੀ ਨਹੀਂ ਨਾ ?

**ਪ੍ਰਸ਼ਨਕਰਤਾ** : ਆਪਣੇ ਹਿੰਦੁਸਤਾਨ ਵਿੱਚ ਲੋਕ ਉਸ ਨੂੰ 'ਰੱਬ' (ਭਗਵਾਨ) ਕਹਿੰਦੇ ਹਨ ਅਤੇ ਸਭ ਵਿਗਿਆਨਿਕ (ਸਾਇੰਟਿਸਟ) ਉਸ ਨੂੰ ਕੁਦਰਤ (Nature) ਕਹਿੰਦੇ ਹਨ। ਪਰ ਕੋਈ ਸ਼ਕਤੀ ਜ਼ਰੂਰ ਹੈ ਕਿ ਜੋ ਇਹ ਸਭ ਸੰਚਾਲਨ (Control) ਕਰ ਰਹੀ ਹੈ।

**ਦਾਦਾਸ਼੍ਰੀ** : ਕੰਟਰੋਲ ਤਾਂ ਕੋਈ ਕਰਦਾ ਹੀ ਨਹੀਂ। ਇਹ ਤਾਂ ਸਿਰਫ਼ ਕੰਪਿਊਟਰ ਹੈ। ਉਹ ਕੰਪਿਊਟਰ ਹੀ ਜਗਤ ਨੂੰ ਚਲਾਉਂਦਾ ਹੈ।

**ਪ੍ਰਸ਼ਨਕਰਤਾ** : ਕੰਪਿਊਟਰ ਨੂੰ ਕੌਣ ਚਲਾਉਂਦਾ ਹੈ ?

**ਦਾਦਾਸ਼੍ਰੀ** : ਉਸਨੂੰ ਚਲਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਏਦਾਂ ਹੀ ਚੱਲਦਾ ਹੈ। ਇਹ ਜੋ ਸਭ ਦਾ ਦਿਮਾਗ ਹੈ, ਉਹ ਛੋਟਾ ਕੰਪਿਊਟਰ ਹੈ ਅਤੇ ਜੋ ਜਗਤ ਨੂੰ ਚਲਾਉਂਦਾ ਹੈ ਉਹ ਵੱਡਾ ਕੰਪਿਊਟਰ ਹੈ। ਛੋਟੇ ਕੰਪਿਊਟਰ ਤੋਂ ਸਭ ਹਿਸਾਬ ਵੱਡੇ ਕੰਪਿਊਟਰ ਵਿਚ ਚਲਾ ਜਾਂਦਾ ਹੈ।

ਹੁਣ ਤਾਂ ਤੁਸੀਂ ਕਹਿੰਦੇ ਹੋ ਕਿ ਮੈਂ ਚਲਾਉਂਦਾ ਹਾਂ, ਮੈਂ ਇਹ ਕੀਤਾ, ਪਰ ਤੁਹਾਡਾ ਕੌਣ ਚਲਾਉਂਦਾ ਹੈ ?

**ਪ੍ਰਸ਼ਨਕਰਤਾ** : ਵੈਸੇ ਤਾਂ ਸਾਡਾ ਭਗਵਾਨ ਚਲਾਉਂਦਾ ਹੈ।

**ਦਾਦਾਸ੍ਰੀ** : ਭਗਵਾਨ ਕਰਦੇ ਹਨ, ਤਾਂ ਫਿਰ ਤੁਸੀਂ ਕਿਉਂ ਕਰਦੇ ਹੋ ? ਜੇ ਭਗਵਾਨ ਕਰਦੇ ਹਨ ਤਾਂ ਤੁਸੀਂ ਕਰਤਾ ਪਦ ਛੱਡ ਦਿਓ ਅਤੇ ਜੇ ਤੁਸੀਂ ਕਰਦੇ ਹੋ ਤਾਂ ਭਗਵਾਨ ਦੀ ਗੱਲ ਛੱਡ ਦਿਓ। ਭਗਵਾਨ ਨੇ ਕਿਹਾ ਹੈ ਕਿ ਮੈਂ ਕਰਤਾ ਨਹੀਂ ਹਾਂ, ਸਭ ਜੀਵ ਕਰਤਾ ਹਨ। ਗਾਂ-ਮੱਝ ਸਭ ਕੁੱਝ ਆਪਣਾ ਖੁਦ ਦਾ ਕਰਦੇ ਹਨ, ਕਿਉਂਕਿ ਉਹਨਾਂ ਨੂੰ ਦਿਮਾਗ ਦਿੱਤਾ ਹੈ। ਉਹ ਦਿਮਾਗ ਨਾਲ ਚੱਲਦੇ ਹਨ। ਸਭ ਜੀਵਾਂ ਨੂੰ ਦਿਮਾਗ ਦਿੱਤਾ ਹੈ। ਜਿਸ ਤਰ੍ਹਾਂ ਦਿਮਾਗ ਇਹਨਾਂ ਨੂੰ ਚਲਾਉਂਦਾ ਹੈ, ਇਹ ਚਲਦੇ ਹਨ, ਬਸ! ਭਗਵਾਨ ਇਸ ਵਿੱਚ ਹੱਥ ਹੀ ਨਹੀਂ ਪਾਉਂਦੇ। ਭਗਵਾਨ ਤਾਂ ਤੁਹਾਨੂੰ ਪ੍ਰਕਾਸ਼ ਦੇਣਗੇ, ਦੂਸਰਾ ਕੁੱਝ ਵੀ ਨਹੀਂ। ਦੂਸਰੀ ਸਿਰ-ਖਪਾਈ ਤੁਸੀਂ ਕਰੋ। ਦਿਮਾਗ ਤਾਂ ਦਿੱਤਾ ਹੈ ਸਭ ਨੂੰ! ਗਾਂ, ਬੱਕਰੀ, ਸਭ ਨੂੰ ਦਿਮਾਗ ਦਿੱਤਾ ਹੈ। ਉਹ ਹੇਠਾਂ ਉਤਰਦੇ ਹਨ, ਉੱਪਰ ਚੜ੍ਹਦੇ ਹਨ, ਉਹ ਦਿਮਾਗ ਨਾਲ ਚੱਲਦੇ ਹਨ, ਭਗਵਾਨ ਨਹੀਂ ਚਲਾਉਂਦਾ।

ਇਹ ਸਾਇੰਟਿਸਟ (ਵਿਗਿਆਨਿਕ) ਲੋਕ ਸਾਨੂੰ ਦੱਸਦੇ ਹਨ ਕਿ God is not the creator of this world. (ਭਗਵਾਨ ਇਸ ਜਗਤ ਦਾ ਰਚੇਤਾ ਨਹੀਂ ਹੈ।) ਇਸ ਤਰ੍ਹਾਂ ਸਾਨੂੰ ਲੱਗਦਾ ਹੈ। ਕਿਉਂਕਿ ਇਸ ਤਰ੍ਹਾਂ ਦੀ ਰਿਸਰਚ (ਸ਼ੋਧ) ਹੋ ਗਈ ਹੈ ਕਿ ਅਸੀਂ ਕੁੱਝ ਕਰ ਸਕਦੇ ਹਾਂ। ਤਾਂ ਅਸੀਂ ਕਹਿ ਦਿੱਤਾ ਕਿ 'ਤੁਸੀਂ ਕੁੱਝ ਕਰ ਸਕਦੇ ਹੋ ਪਰ ਕਿੱਥੋਂ ਤੱਕ ? ਇਸਦੀ ਲਿਮਿਟ (ਸੀਮਾ) ਹੈ। ਕੀ ਹੈ ? ਕਿ ਦਿਮਾਗ ਲਗਾਵੇ ਉੱਥੇ ਤੱਕ ?' ਬੁੱਧੀ ਤੋਂ ਕੋਈ ਜ਼ਿਆਦਾ ਅੱਗੇ ਨਹੀਂ ਜਾ ਸਕਦਾ। ਬੁੱਧੀ ਨਾਲ ਚਲਦਾ ਹੈ। ਇਸ ਵਿੱਚ ਭਗਵਾਨ ਦਾ ਕੋਈ ਹੱਥ ਨਹੀਂ ਹੈ। ਦੇਖੋ ਨਾ, ਦੁਨੀਆ ਦੇ ਮਨੁੱਖ ਮੰਨਦੇ ਹਨ ਕਿ ਭਗਵਾਨ ਨੇ ਸਭ ਬਣਾਇਆ ਹੈ। ਇਹੋ ਜਿਹਾ ਸਭ ਲੋਕ, ਬੱਚੇ ਵੀ ਜਾਣਦੇ ਹਨ। ਉਹ ਗੱਲ ਸੱਚੀ ਨਹੀਂ ਹੈ, ਵਾਸਤਵਿਕ ਨਹੀਂ ਹੈ। ਇਹ ਲੌਕਿਕ ਗੱਲ ਹੈ। ਲੌਕਿਕ ਆਮ ਲੋਕਾਂ ਦੇ ਲਈ ਹੈ। ਪਰ ਪਤਾ ਕਰਨਾ ਚਾਹੀਦਾ ਹੈ ਕਿ ਫਿਰ ਸੱਚੀ ਗੱਲ ਕੀ ਹੈ ? ਉਹ ਤਾਂ ਪਤਾ ਕਰਨਾ ਚਾਹੀਦਾ ਹੈ ਨਾ!

ਤੁਹਾਨੂੰ ਵਾਸਤਵਿਕ (ਅਸਲ) ਨਹੀਂ ਚਾਹੀਦਾ ਅਤੇ viewpoint (ਦ੍ਰਿਸ਼ਟੀਕੋਣ) ਦੀ ਗੱਲ ਜਾਣਨੀ ਹੋਵੇ ਤਾਂ ਉਹ ਵੀ ਦੱਸ ਦੇਵਾਂਗੇ ਕਿ ਭਗਵਾਨ ਨੇ ਹੀ ਸਭ ਬਣਾਇਆ ਹੈ ਅਤੇ ਭਗਵਾਨ ਹੀ ਸਭ ਚਲਾਉਂਦਾ ਹੈ ਅਤੇ ਤੁਹਾਨੂੰ ਕੀ ਕਰਨਾ ਹੈ ਉਸ ਵੀ ਦੱਸ ਦੇਵਾਂਗੇ ਕਿ ਕੁੱਝ ਖਰਾਬ ਹੋਇਆ ਤਾਂ 'ਭਗਵਾਨ ਦੀ ਮਰਜ਼ੀ' ਇੰਝ ਕਹਿ ਦੇਵੋ। ਨੁਕਸਾਨ ਹੋਇਆ ਤਾਂ ਵੀ ਭਗਵਾਨ ਦੀ ਮਰਜ਼ੀ ਅਤੇ ਫ਼ਾਇਦਾ ਹੋਇਆ ਤਾਂ ਵੀ ਭਗਵਾਨ ਦੀ ਮਰਜ਼ੀ। ਬੱਚੇ ਦਾ ਜਨਮ ਹੋਇਆ ਤਾਂ ਵੀ

ਭਗਵਾਨ ਦੀ ਮਰਜ਼ੀ (ਇੱਛਾ) ਅਤੇ ਬੱਚਾ ਚਲਾ ਗਿਆ ਤਾਂ ਵੀ ਭਗਵਾਨ ਦੀ ਮਰਜ਼ੀ। ਇਸ ਤਰ੍ਹਾਂ ਸਭ ਕਹੋਗੇ ਤਾਂ ਤੁਹਾਡੀ Life (ਜੀਵਨ) ਚੰਗੀ ਜਾਵੇਗੀ। ਰਿਲੇਟਿਵ ਵਿੱਚ ਇੰਝ ਕਹਿੰਦੇ ਹਨ ਪਰ ਉਹ ਰੀਅਲ ਗੱਲ, ਅਸਲ ਗੱਲ ਤਾਂ ਸਮਝ ਵਿੱਚ ਨਹੀਂ ਆ ਸਕੇਗੀ, ਇਸ ਲਈ ਇਹ ਗੱਲ ਦੱਸਦੇ ਹਨ। ਇੰਨੀ ਗੱਲ ਸਮਝ ਗਏ ਕਿ ਜੋ ਕੁੱਝ ਹੋਇਆ ਉਹ ਸਭ ਭਗਵਾਨ ਦੀ ਮਰਜ਼ੀ, ਤਾਂ ਬਹੁਤ ਹੋ ਗਿਆ।

# Creation (ਰਚਨਾ) ਦਾ ਕਰਤਾ ਕੌਣ ?

ਤੁਸੀਂ ਅਧਿਆਤਮ ਸਬੰਧੀ ਸਾਰੇ ਪ੍ਰਸ਼ਨ ਪੁੱਛ ਸਕਦੇ ਹੋ। ਉਹਨਾਂ ਸਭ ਦਾ solution (ਹੱਲ) ਮਿਲ ਜਾਵੇਗਾ। ਤੁਹਾਨੂੰ ਪਜ਼ਲ ਨਹੀਂ ਹੁੰਦਾ ਹੈ ? ਹਰ ਰੋਜ਼ ਪੂਰਾ ਦਿਨ ਸਭ ਲੋਕਾਂ ਨੂੰ ਪਜ਼ਲ ਹੀ ਹੁੰਦਾ ਹੈ। ਇਸ ਪਜ਼ਲ ਵਿੱਚ ਹੀ ਸਭ ਲੋਕ Dissolve ਹੋ ਗਏ ਹਨ (ਉਲਝ ਗਏ ਹਨ)। ਤੁਹਾਨੂੰ ਕੁੱਝ ਪੁੱਛਣਾ ਹੋਵੇ ਤਾਂ ਪੁੱਛਣਾ, ਤਾਂ ਅਸੀਂ ਸਭ Solution (ਹੱਲ) ਦੇਵਾਂਗੇ। ਇਹ world itself puzzle (ਜਗਤ ਖੁਦ ਪਹੇਲੀ ਰੂਪ) ਹੋ ਗਿਆ ਹੈ। ਅਸੀਂ ਇਸ ਪਜ਼ਲ ਦਾ Solution (ਹੱਲ) ਕੀਤਾ ਹੈ ਅਤੇ ਤੁਹਾਨੂੰ ਵੀ ਸੌਲਵ ਕਰ ਦੇਵਾਂਗੇ।

God is in every creature whether visible or invisible, not in creation। ਭਗਵਾਨ ਕ੍ਰਿਏਚਰ (ਜੀਵ-ਮਾਤਰ) ਵਿੱਚ ਹੈ, ਕ੍ਰਿਏਸ਼ਨ (ਰਚਨਾ) ਵਿੱਚ ਨਹੀਂ ਹੈ।

**ਪ੍ਰਸ਼ਨਕਰਤਾ** : ਕ੍ਰਿਏਸ਼ਨ ਕਿੱਥੋਂ ਆਇਆ ?

**ਦਾਦਾਸ਼੍ਰੀ** : ਕ੍ਰਿਏਸ਼ਨ ਤਾਂ ਆਦਮੀ ਦੇ ਇਗੋਇਜ਼ਮ (ਅਹੰਕਾਰ) ਤੋਂ ਉਤਪੰਨ ਹੋਇਆ ਹੈ। ਸਭ ਕੁੱਝ ਅਹੰਕਾਰ ਤੋਂ ਪੈਦਾ ਹੋਇਆ ਹੈ, ਕੋਈ ਬਣਾਉਣ ਵਾਲਾ ਨਹੀਂ ਹੈ। ਜਗਤ ਵਿੱਚ ਛੇ ਸਨਾਤਨ ਤੱਤ ਹਨ, ਇਹਨਾਂ ਦੇ ਵਿਸ਼ੇਸ਼ ਪਰਿਣਾਮ ਨਾਲ ਇਹ ਜਗਤ ਖੜ੍ਹਾ ਹੋ ਗਿਆ ਹੈ।

**ਪ੍ਰਸ਼ਨਕਰਤਾ** : ਅਸੀਂ ਕ੍ਰਿਏਸ਼ਨ ਲਈ ਵਾਪਸ ਸੋਚੀਏ ਕਿ ਆਖ਼ਿਰ ਕ੍ਰਿਏਸ਼ਨ ਕਿੱਥੋਂ ਹੋਇਆ ? ਕਿਹੜੇ ਤੱਤਾਂ ਨਾਲ ਇਸਦਾ ਕ੍ਰਿਏਸ਼ਨ ਹੋਇਆ ?

**ਦਾਦਾਸ੍ਰੀ** : ਉਹ ਮੈਂ ਇੱਕ ਹੀ ਗੱਲ ਦੱਸੀ ਹੈ ਕਿ Only scientific circumstantial evidence ਨਾਲ ਇਹ ਜਗਤ ਖੜ੍ਹਾ ਹੋ ਗਿਆ ਹੈ। Scientific ਯਾਨੀ ਗੁਹਯ (ਗਹਿਰਾ, ਰਹੱਸਮਈ)! ਗੁਹਯ ਐਵੀਡੈਂਸ, ਗੁਹਯ ਸੰਯੋਗਾਂ ਨਾਲ, ਜੋ ਆਪਣੀ ਸਮਝ ਵਿੱਚ ਵੀ ਨਾ ਆਵੇ, ਇਹੋ ਜਿਹੇ ਸੰਯੋਗਾਂ ਨਾਲ ਇਹ ਸਭ ਹੋ ਗਿਆ ਹੈ। ਤੁਸੀਂ ਅੱਜ ਮੈਨੂੰ ਇੱਧਰ ਮਿਲੇ ਤਾਂ ਤੁਹਾਨੂੰ ਕੀ ਲੱਗਦਾ ਹੈ ? ਕਿ ਅਸੀਂ ਉੱਥੇ ਗਏ ਅਤੇ ਸਾਨੂੰ 'ਗਿਆਨੀ ਪੁਰਖ' ਮਿਲੇ। ਦੋ ਹੀ ਗੱਲਾਂ ਤੁਸੀਂ ਬੋਲੋਗੇ। ਪਰ ਉਸਦੇ ਪਿੱਛੇ ਤਾਂ Hundred ਗੱਲਾਂ (ਬਹੁਤ ਸਾਰੇ ਸੰਯੋਗ) ਹਨ। ਤੁਸੀਂ ਤਾਂ ਸਿਰਫ਼ ਅਹੰਕਾਰ ਕਰਦੇ ਹੋ, 'ਅਸੀਂ ਗਏ।'

**ਪ੍ਰਸ਼ਨਕਰਤਾ** : ਤਾਂ ਫਿਰ ਅਹੰਕਾਰ ਨਾ ਕਰਨਾ ਹੋਵੇ ਤਾਂ ਇਸ ਤਰ੍ਹਾਂ ਕਹੀਏ ਕਿ ਭਗਵਾਨ ਦੀ ਇੱਛਾ ਸੀ।

**ਦਾਦਾਸ੍ਰੀ** : ਨਹੀਂ, ਉਹ ਭਗਵਾਨ ਦੀ ਇੱਛਾ ਨਹੀਂ ਸੀ। ਇਸ ਤਰ੍ਹਾਂ ਭਗਵਾਨ ਇੱਛਾ ਵਾਲਾ ਹੋਵੇ, ਤਾਂ ਭਗਵਾਨ ਨੂੰ ਭਿਖਾਰੀ ਕਿਹਾ ਜਾਂਦਾ। ਭਗਵਾਨ ਤਾਂ ਭਗਵਾਨ ਹਨ, ਵੀਤਰਾਗ ਹਨ। ਉਸਨੂੰ ਕੋਈ ਇੱਛਾ ਨਹੀਂ ਹੁੰਦੀ। ਭਗਵਾਨ ਕੋਲ ਕਿਸੇ ਚੀਜ਼ ਦੀ ਕਮੀ ਨਹੀਂ ਹੈ।

# ਜਗਤ ਚਲਾਉਣ ਵਿੱਚ ਇੱਛਾ ਕਿਸਦੀ ?

**ਪ੍ਰਸ਼ਨਕਰਤਾ** : ਇੱਕ ਵਿਚਾਰ ਇਹ ਹੈ ਕਿ ਭਗਵਾਨ ਦੀ ਇੱਛਾ ਬਿਨਾਂ ਇੱਕ ਪੱਤਾ ਵੀ ਨਹੀਂ ਹਿੱਲਦਾ।

**ਦਾਦਾਸ੍ਰੀ** : ਤਾਂ ਚੋਰ ਚੋਰੀ ਕਰਦਾ ਹੈ ਉਹ ਵੀ ਭਗਵਾਨ ਦੀ ਇੱਛਾ ਨਾਲ ਕਰਦਾ ਹੈ ? ਭਗਵਾਨ ਦੀ ਮਰਜ਼ੀ ਦੇ ਬਿਨਾਂ ਇਹ ਸਭ ਹਿੱਲਦਾ ਹੀ ਨਹੀਂ ਨਾ ? ਪੱਤਾ ਤਾਂ ਕੀ ਇਹ ਦਰੱਖਤ ਵੀ ਹਿੱਲਦੇ ਹਨ। ਓਏ, ਇਹ ਭੂਚਾਲ਼ ਵੀ ਆਉਂਦਾ ਹੈ। ਇਹ ਸਭ ਕੀ ਭਗਵਾਨ ਦੀ ਮਰਜ਼ੀ ਨਾਲ ਹੁੰਦਾ ਹੈ ?

**ਪ੍ਰਸ਼ਨਕਰਤਾ** : ਜਿੰਨਾ ਚੰਗਾ ਹੁੰਦਾ ਹੈ ਉਹ ਸਿਰਫ਼ ਭਗਵਾਨ ਦੀ ਮਰਜ਼ੀ ਨਾਲ ਹੁੰਦਾ ਹੈ। ਮਾੜਾ ਹੁੰਦਾ ਹੈ ਤਾਂ, ਉਸ ਵਿੱਚ ਭਗਵਾਨ ਦੀ ਮਰਜ਼ੀ ਨਹੀਂ ਹੁੰਦੀ।

**ਦਾਦਾਸ੍ਰੀ** : ਤਾਂ ਮਾੜਾ ਕਿਸਦਾ ਹੈ ?

**ਪ੍ਰਸ਼ਨਕਰਤਾ** : ਉਹ ਤਾਂ ਆਪਣੇ ਮਨ ਵਿੱਚ ਇਹੋ ਜਿਹੀ ਸ਼ੰਕਾ ਆਉਂਦੀ ਹੈ, ਇਸ ਲਈ ਇਹੋ ਜਿਹਾ ਮੰਨਦੇ ਹਾਂ।

**ਦਾਦਾਸ੍ਰੀ** : ਦੇਖੋ, ਭਗਵਾਨ ਕਿੱਥੇ ਰਹਿੰਦੇ ਹਨ ਉਹ ਤੁਸੀਂ ਜਾਣਦੇ ਨਹੀਂ, ਭਗਵਾਨ ਕੀ ਕਰਦੇ ਹਨ ਉਹ ਤੁਸੀਂ ਜਾਣਦੇ ਨਹੀਂ ਅਤੇ ਤੁਸੀਂ ਕਹਿੰਦੇ ਹੋ ਕਿ ਭਗਵਾਨ ਦੀ ਮਰਜ਼ੀ ਬਿਨਾਂ ਇੱਕ ਪੱਤਾ ਵੀ ਨਹੀਂ ਹਿੱਲਦਾ। ਇਹ ਸਭ ਪੱਤੇ ਹਿੱਲਦੇ ਹਨ, ਉਹ ਕੀ ਸਭ ਭਗਵਾਨ ਦੀ ਮਰਜ਼ੀ ਦੇ ਵਿਰੁੱਧ ਹਿੱਲਦੇ ਹਨ ? ਭਗਵਾਨ ਦੀ ਇਹੋ ਜਿਹੀ ਕੋਈ ਮਰਜ਼ੀ ਨਹੀਂ ਹੈ। ਇੱਛਾ ਵਾਲੇ ਨੂੰ ਭਗਵਾਨ ਹੀ ਨਹੀਂ ਕਿਹਾ ਜਾਂਦਾ। ਭਗਵਾਨ ਨਿਰਇੱਛੁਕ (ਬਿਨਾਂ ਇੱਛਾ ਵਾਲੇ) ਹਨ। ਅਸੀਂ 'ਗਿਆਨੀ ਪੁਰਖ' ਵੀ ਨਿਰਇੱਛੁਕ ਹਾਂ, ਤਾਂ ਭਗਵਾਨ ਤਾਂ ਕਿਹੋ ਜਿਹੇ ਨਿਰਇੱਛੁਕ ਹੋਣਗੇ! ਭਗਵਾਨ ਦੀ ਮਰਜ਼ੀ ਦੇ ਬਿਨਾਂ ਪੱਤਾ ਵੀ ਨਹੀਂ ਹਿੱਲਦਾ, ਉਹ ਗੱਲ ਤੁਹਾਡੇ ਲਈ ਸੱਚ ਹੈ ਅਤੇ ਦੁਨੀਆ ਦੇ ਲਈ ਵੀ ਸੱਚ ਹੈ। ਪਰ ਉਸ ਤੋਂ ਅੱਗੇ ਜਾਵਾਂਗੇ ਤਾਂ ਉੱਥੇ ਇਹ ਗੱਲਾਂ ਗਲਤ ਸਾਬਿਤ ਹੋਣਗੀਆਂ। ਸੱਚੀ ਗੱਲ ਤਾਂ ਕੁੱਝ ਹੋਰ ਹੀ ਹੈ। ਉਹ ਸੱਚੀ ਗੱਲ ਕਿਤਾਬਾਂ ਵਿੱਚ ਨਹੀਂ ਸਮਾ ਸਕਦੀ। ਉਸਦਾ ਵਰਣਨ ਨਹੀਂ ਕੀਤਾ ਜਾ ਸਕਦਾ, ਅਵਿਅਕਤ ਹੈ। ਇਹ ਸਭ ਲੋਕ ਕੀ ਕਹਿੰਦੇ ਹਨ ? ਪੈਸਾ ਕਮਾਇਆ ਤਾਂ ਅਸੀਂ ਕਮਾਇਆ ਅਤੇ ਨੁਕਸਾਨ ਹੋਇਆ ਤਾਂ ਭਗਵਾਨ ਨੇ ਕਰ ਦਿੱਤਾ, ਇਸ ਤਰ੍ਹਾਂ ਕਹਿੰਦੇ ਹਨ। ਨੁਕਸਾਨ ਹੋਣ ਤੇ ਇਸ ਤਰ੍ਹਾਂ ਨਹੀਂ ਕਹਿੰਦੇ ਕਿ 'ਮੈਂ ਨੁਕਸਾਨ ਕੀਤਾ ਹੈ।' 'ਭਗਵਾਨ ਨੇ ਸਾਡਾ ਵਿਗਾੜਿਆ ਹੈ, ਸਾਡਾ ਹਿੱਸੇਦਾਰ ਚੰਗਾ ਨਹੀਂ ਹੈ,' ਇਸ ਤਰ੍ਹਾਂ ਕਹਿੰਦੇ ਹਨ। ਨਹੀਂ ਤਾਂ ਕਹਿਣਗੇ, 'ਸਾਡੇ ਗ੍ਰਹਿ ਠੀਕ ਨਹੀਂ ਹਨ, ਅਸੀਂ ਮੁੰਡੇ ਦਾ ਵਿਆਹ ਕੀਤਾ ਤਾਂ ਨੂੰਹ ਘਰ ਆਈ, ਉਸ ਦਿਨ ਤੋਂ ਅਸੀਂ ਸਾਰੇ ਦੁਖੀ-ਦੁਖੀ ਹੋ ਗਏ, ਉਸਦੇ ਪੈਰ ਚੰਗੇ ਨਹੀਂ ਹਨ।'

ਕਿੰਨੇ ਸਾਰੇ ਆਕਸ਼ੇਪ (ਇਲਜ਼ਾਮ ਲਾਉਣਾ) ਕਰਦੇ ਹਨ! ਫਿਰ ਦੁਬਾਰਾ ਮਨੁੱਖ ਦਾ ਜਨਮ ਵੀ ਨਾ ਮਿਲੇ ਇਹੋ ਜਿਹਾ ਆਕਸ਼ੇਪ ਕਰਦੇ ਹਨ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਕਿਸੇ ਦੇ ਉੱਪਰ ਆਕਸ਼ੇਪ (ਇਲਜ਼ਾਮ) ਨਹੀਂ ਲਾਉਣਾ ਚਾਹੀਦਾ। ਕਿਸੇ ਨੂੰ ਦੁੱਖ ਨਹੀਂ ਹੋਣਾ ਚਾਹੀਦਾ। ਪੁੰਨ ਦਾ ਉਦੈ ਹੁੰਦਾ ਹੈ, ਤਾਂ ਤੁਸੀਂ ਕੁੱਝ ਵੀ ਕਰੋ ਤਾਂ ਚੰਗਾ-ਚੰਗਾ ਹੋਵੇਗਾ ਹੀ ਅਤੇ ਪਾਪ ਦਾ ਉਦੈ ਆਵੇ ਤਾਂ ਕਿੰਨਾ ਵੀ ਚੰਗਾ ਕਰੋ ਤਾਂ ਵੀ ਉਹ ਗਲਤ ਹੋ ਜਾਵੇਗਾ।

ਭਗਵਾਨ ਇਸ ਤਰ੍ਹਾਂ ਦਾ ਪ੍ਰੇਰਕ (ਪ੍ਰੇਰਣਾ ਦੇਣ ਵਾਲਾ) ਨਹੀਂ ਹੁੰਦਾ। ਜੇ ਭਗਵਾਨ ਪ੍ਰੇਰਕ ਹੋਵੇ ਤਾਂ ਚੋਰ ਵੀ ਇਸ ਤਰ੍ਹਾਂ ਕਹਿਣਗੇ ਕਿ ਭਗਵਾਨ ਨੇ ਸਾਨੂੰ ਪ੍ਰੇਰਣਾ ਦਿੱਤੀ ਹੈ। ਭਗਵਾਨ ਜੇ ਚੋਰੀ ਕਰਨ ਦੀ ਪ੍ਰੇਰਣਾ ਦਿੰਦਾ ਹੋਵੇ ਤਾਂ ਉਹ ਭਗਵਾਨ ਹੋ ਹੀ ਨਹੀਂ ਸਕਦਾ। ਦਾਨ ਕਰਨ ਦੀ ਪ੍ਰੇਰਣਾ ਦਿੰਦਾ ਹੋਵੇ ਤਾਂ ਉਹ ਭਗਵਾਨ ਨਹੀਂ ਹੋ ਸਕਦਾ। ਕੀ ਚੋਰੀ ਕਰਨ ਦੀ ਪ੍ਰੇਰਣਾ, ਦਾਨ ਕਰਨ ਦੀ ਪ੍ਰੇਰਣਾ ਦੇਣ ਵਾਲੇ ਨੂੰ ਭਗਵਾਨ ਕਿਹਾ ਜਾਂਦਾ ਹੈ ? ਜੋ ਕਰਵਾਉਂਦਾ ਹੈ ਉਸਨੂੰ ਭਗਵਾਨ ਕਿਹਾ ਜਾਂਦਾ ਹੈ ? ਪਰ ਲੋਕਾਂ ਨੇ ਭਗਵਾਨ ਨੂੰ ਪ੍ਰੇਰਕ ਕਿਹਾ ਹੈ।

ਲੋਕਾਂ ਨੇ ਤਾਂ ਤਰ੍ਹਾਂ-ਤਰ੍ਹਾਂ ਦਾ ਭਗਵਾਨ ਨੂੰ ਕਿਹਾ ਹੈ। ਕਿਸੇ ਨੇ ਕਰਮ ਦਾ ਫ਼ਲ ਦੇਣ ਵਾਲਾ ਕਿਹਾ ਹੈ। ਕਰਮ ਕਰਦਾ ਹਾਂ ਮੈਂ ਅਤੇ ਫ਼ਲ ਭਗਵਾਨ ਦੇਵੇ ? ਨਹੀਂ ਤਾਂ, ਚੰਗਾ ਕੀਤਾ ਤਾਂ ਭਗਵਾਨ ਨੇ ਕੀਤਾ ਅਤੇ ਮਾੜਾ ਕੀਤਾ ਤਾਂ ਵੀ ਭਗਵਾਨ ਨੇ ਕੀਤਾ, ਇਸ ਤਰ੍ਹਾਂ ਕਹਿ ਦਿਓ।

**ਪ੍ਰਸ਼ਨਕਰਤਾ** : ਪਰ ਮੈਂ ਇਸ ਤਰ੍ਹਾਂ ਕਹਿੰਦਾ ਹਾਂ ਕਿ ਚੰਗਾ ਤਾਂ ਭਗਵਾਨ ਕਰਵਾਉਂਦਾ ਹੈ ਅਤੇ ਬੁਰਾ ਸ਼ੈਤਾਨ ਕਰਵਾਉਂਦਾ ਹੈ।

**ਦਾਦਾਸ਼੍ਰੀ** : ਕੋਈ ਸ਼ੈਤਾਨ ਦੁਨੀਆ ਵਿੱਚ ਹੈ ਹੀ ਨਹੀਂ। ਦੋ ਤਰ੍ਹਾਂ ਦੀ ਬੁੱਧੀ ਹੁੰਦੀ ਹੈ। ਇੱਕ ਸਦਬੁੱਧੀ ਹੁੰਦੀ ਹੈ ਅਤੇ ਇੱਕ ਦੁਰਬੁੱਧੀ ਹੁੰਦੀ ਹੈ। ਦੁਰਬੁੱਧੀ ਨੂੰ ਸ਼ੈਤਾਨ ਕਹਿੰਦੇ ਹਨ ਅਤੇ ਸਦਬੁੱਧੀ ਨੂੰ ਭਗਵਾਨ ਕਹਿੰਦੇ ਹਨ।

**ਪ੍ਰਸ਼ਨਕਰਤਾ** : ਬਿਲਕੁੱਲ ਸਹੀ ਗੱਲ ਹੈ।

**ਦਾਦਾਸ਼੍ਰੀ** : ਹਾਂ, ਭਗਵਾਨ ਕੁੱਝ ਕਰਦਾ ਨਹੀਂ ਹੈ। ਭਗਵਾਨ ਤਾਂ ਵੀਤਰਾਗ ਹੈ। ਭਗਵਾਨ ਇਸ ਵਿੱਚ ਹੱਥ ਪਾਉਂਦਾ ਹੀ ਨਹੀਂ। ਸਿਰਫ਼ ਉਸਦੀ ਹਾਜ਼ਰੀ ਨਾਲ ਸਭ ਚੱਲ ਰਿਹਾ ਹੈ। ਉਹ ਹਾਜ਼ਰ ਨਾ ਹੁੰਦਾ ਤਾਂ ਨਹੀਂ ਚਲਦਾ। ਇਸ ਸਰੀਰ ਵਿੱਚ ਉਸਦੀ Presence (ਹਾਜ਼ਰੀ) ਹੈ, ਤਾਂ ਇਹ ਸਭ ਚੱਲ ਰਿਹਾ ਹੈ। ਉਹ ਕੁੱਝ ਨਹੀਂ ਕਰਦਾ। ਉਹ ਤਾਂ ਲਾਈਟ (ਪ੍ਰਕਾਸ਼) ਹੀ ਦਿੰਦਾ ਹੈ। ਜਿਸਨੂੰ ਚੋਰੀ ਕਰਨੀ ਹੈ ਉਸਨੂੰ ਵੀ ਪ੍ਰਕਾਸ਼ ਦਿੰਦਾ ਹੈ ਅਤੇ ਜਿਸ ਨੇ ਦਾਨ ਕਰਨਾ ਹੈ ਉਸਨੂੰ ਵੀ ਪ੍ਰਕਾਸ਼ ਦਿੰਦਾ ਹੈ। ਭਗਵਾਨ ਦੂਸਰਾ ਕੁੱਝ ਵੀ ਨਹੀਂ ਕਰਦਾ।

# ਭਗਵਾਨ, ਇੱਛਾ ਸ਼ਕਤੀ ਵਾਲਾ ?

ਸਾਨੂੰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ ਹੈ। ਅਸੀਂ ਕਿਸੇ ਚੀਜ਼ ਦੀ ਇੱਛਾ ਨਹੀਂ ਕੀਤੀ, ਪਰ ਸਾਡੇ ਕੋਲ ਹਰ ਚੀਜ਼ ਆਪਣੇ ਆਪ ਆ ਜਾਂਦੀ ਹੈ।

**ਪ੍ਰਸ਼ਨਕਰਤਾ** : ਉਹ ਵੀ ਕਰ ਕੇ ਦੇਖਿਆ ਕਿ ਕਿਸੇ ਚੀਜ਼ ਦੀ ਇੱਛਾ ਨਹੀਂ ਕਰਨੀ ਤਾਂ ਉਹ ਖੁਦ ਹੀ ਚਲੀ ਆਵੇਗੀ, ਫਿਰ ਵੀ ਉਹ ਨਹੀਂ ਆਉਂਦੀ।

**ਦਾਦਾਸ਼੍ਰੀ** : ਹਾਂ, ਉਹ ਇਸ ਲਈ ਕਿ ਕਰੈਡਿਟ ਸਾਈਡ (ਪੁੰਨ ਦਾ ਖਾਤਾ) ਵਿੱਚ ਕੁੱਝ ਤਾਂ ਹੋਣਾ ਚਾਹੀਦਾ ਹੈ ਨਾ ? ਅਸੀਂ ਇੱਛਾ ਨਹੀਂ ਕਰਦੇ ਤਾਂ ਵੀ ਸਭ ਆਉਂਦਾ ਹੈ, ਕਿਉਂਕਿ ਸਾਡੀ ਕਰੈਡਿਟ ਸਾਈਡ (ਪੁੰਨਿਆਈ) ਬਹੁਤ ਵੱਡੀ ਹੈ।

ਇੱਛਾ ਕਰਨ ਵਾਲੇ ਨੂੰ ਸ਼ਾਸਤਰ (ਗ੍ਰੰਥ) ਕੀ ਕਹਿੰਦਾ ਹੈ ? ਉਸਨੂੰ ਭਿਖਾਰੀ ਕਹਿੰਦਾ ਹੈ। ਕਿੰਨੇ ਮਨੁੱਖ ਪੈਸੇ ਦੇ ਭਿਖਾਰੀ ਹਨ, ਕਿੰਨੇ ਇਸਤਰੀ ਵਿਸ਼ੈ ਦੇ ਭਿਖਾਰੀ ਹਨ, ਕਿੰਨੇ ਮਾਨ ਦੇ ਭਿਖਾਰੀ ਹਨ, ਕਿੰਨੇ ਕੀਰਤੀ ਦੇ ਭਿਖਾਰੀ ਹਨ, ਕੋਈ ਮੰਦਰ ਬਣਾਉਣ ਦਾ ਭਿਖਾਰੀ ਹੈ। ਸਭ ਭੀਖ, ਭੀਖ, ਭੀਖ ਹੀ ਹੈ।

ਸਾਨੂੰ ਕਿਸੇ ਤਰ੍ਹਾਂ ਦੀ ਭੀਖ ਨਹੀਂ ਹੈ, ਇਸ ਲਈ ਸਾਰੇ ਜਗਤ ਦੀ ਲਗਾਮ ਸਾਡੇ ਕੋਲ਼ ਹੈ। ਜਿਸ ਨੂੰ ਕਿਸੇ ਵੀ ਤਰ੍ਹਾਂ ਦੀ ਇੱਛਾ ਨਹੀਂ ਹੈ, ਉਸ ਨੂੰ ਉਹ ਪਦ ਮਿਲ ਜਾਂਦਾ ਹੈ। ਜੋ ਪਦ ਸਾਨੂੰ ਮਿਲਿਆ ਹੈ, ਉਹ ਪਦ ਤੁਹਾਨੂੰ ਵੀ ਮਿਲ ਸਕਦਾ ਹੈ ਪਰ ਭੀਖ ਵਾਲੇ ਨੂੰ ਨਹੀਂ ਮਿਲਦਾ।

**ਪ੍ਰਸ਼ਨਕਰਤਾ** : ਅਸੀਂ ਭੀਖ ਮੰਗੀਏ ਤਾਂ ਵੀ ਉਹ ਸਾਨੂੰ ਨਹੀਂ ਮਿਲਦੀ ?

**ਦਾਦਾਸ਼੍ਰੀ** : ਹਾਂ, ਇਸਦੇ ਲਈ ਤੁਹਾਡੀ ਕਰੈਡਿਟ ਸਾਈਡ ਨਹੀਂ ਹੈ। ਪਹਿਲਾਂ ਕਰੈਡਿਟ ਸਾਈਡ ਚਾਹੀਦੀ ਹੈ। ਜਿੰਨਾ ਕਰੈਡਿਟ ਹੈ, ਇੰਨੀ ਤੁਹਾਨੂੰ ਕੋਈ ਤਕਲੀਫ਼ ਨਹੀਂ ਹੈ। ਭਗਵਾਨ ਨੂੰ ਇੱਛਾ ਨਹੀਂ ਰਹਿੰਦੀ। ਭਗਵਾਨ ਤਾਂ ਭਗਵਾਨ ਹੈ।

**ਪ੍ਰਸ਼ਨਕਰਤਾ** : ਤਾਂ ਇੱਛਾ ਸ਼ਕਤੀ, ਕਿਰਿਆ ਸ਼ਕਤੀ, ਗਿਆਨ ਸ਼ਕਤੀ ਉਹ ਕਿਸਦੀ ਹੈ ?

**ਦਾਦਾਸ਼੍ਰੀ** : ਉਹ ਸਭ ਭਗਵਾਨ ਦੀ ਨਹੀਂ ਹੈ। ਇਹਨਾਂ ਵਿੱਚੋਂ ਕੋਈ ਸ਼ਕਤੀ ਭਗਵਾਨ ਵਿੱਚ ਨਹੀਂ ਹੈ। ਭਗਵਾਨ ਵਿੱਚ ਇੱਛਾ ਸ਼ਕਤੀ ਵੀ ਨਹੀਂ ਹੈ, ਕਿਰਿਆ

ਸ਼ਕਤੀ ਵੀ ਨਹੀਂ ਹੈ ਅਤੇ ਗਿਆਨ ਸ਼ਕਤੀ ਵੀ ਨਹੀਂ ਹੈ। ਤਿੰਨੋਂ ਸ਼ਕਤੀਆਂ ਭਗਵਾਨ ਵਿੱਚ ਨਹੀਂ ਹਨ। ਭਗਵਾਨ ਤਾਂ ਸਿਰਫ਼ ਵਿਗਿਆਨ ਸ਼ਕਤੀ ਹੈ, ਬੱਸ!

# ਅੰਤ, ਦੁਨੀਆ ਦਾ ਜਾਂ 'ਵਿਹਾਰ' ਦਾ ?

**ਪ੍ਰਸ਼ਨਕਰਤਾ :** ਇਹ ਦੁਨੀਆ ਕਿਵੇਂ ਪੈਦਾ ਹੋਈ ? ਸਭ ਤੋਂ ਪਹਿਲਾਂ ਕੀ ਪੈਦਾ ਹੋਇਆ ਸੀ ?

**ਦਾਦਾਸ੍ਰੀ :** 'ਪਹਿਲਾ' ਕੋਈ ਸੀ ਹੀ ਨਹੀਂ। ਇੰਝ ਹੀ ਚੱਲ ਰਿਹਾ ਸੀ, ਅਨਾਦਿ ਤੋਂ ਚੱਲ ਰਿਹਾ ਹੈ। 'ਪਹਿਲਾ' ਇਸ ਤਰ੍ਹਾਂ ਦਾ ਕੋਈ ਹੈ ਹੀ ਨਹੀਂ ਸੀ। ਜੋ ਪਹਿਲਾ ਹੈ, ਉਸਦਾ ਅੰਤ ਵੀ ਹੁੰਦਾ ਹੈ। ਦੁਨੀਆ ਦਾ ਆਦਿ ਵੀ ਨਹੀਂ ਅਤੇ ਅੰਤ ਵੀ ਨਹੀਂ।

**ਪ੍ਰਸ਼ਨਕਰਤਾ :** ਜਿਵੇਂ ਜੋ ਚੀਜ਼ ਪੈਦਾ ਹੋਈ ਤਾਂ ਉਸਦਾ ਬੀਜ ਤਾਂ ਪਹਿਲਾਂ ਮੌਜੂਦ ਹੋਵੇਗਾ ਨਾ ਦੁਨੀਆ ਵਿੱਚ ?

**ਦਾਦਾਸ੍ਰੀ :** ਉਹ ਗੱਲ ਬੁੱਧੀ ਦੀ ਹੈ, ਗਿਆਨ ਦੀ ਨਹੀਂ ਹੈ। ਖ਼ੁਦਾ ਦੇ ਗਿਆਨ ਵਿੱਚ ਕੋਈ ਪਹਿਲਾ ਹੈ ਹੀ ਨਹੀਂ।

**ਪ੍ਰਸ਼ਨਕਰਤਾ :** ਪਰ ਖ਼ੁਦਾ ਨੇ ਮਿੱਟੀ, ਪਾਣੀ, ਅੱਗ ਅਤੇ ਹਵਾ ਇਹ ਚਾਰਾਂ ਨੂੰ ਮਿਲਾ ਕੇ ਇਨਸਾਨ ਪੈਦਾ ਕੀਤਾ ਹੈ ਨਾ ?

**ਦਾਦਾਸ੍ਰੀ :** ਨਹੀਂ, ਖ਼ੁਦਾ ਇਸ ਤਰ੍ਹਾਂ ਬਣਾਵੇ ਤਾਂ ਫਿਰ ਉਹ ਤਾਂ ਮਜ਼ਦੂਰ ਹੋ ਗਿਆ, ਫਿਰ ਮਜ਼ਦੂਰ ਤੇ ਉਸ ਵਿੱਚ ਕੀ ਫ਼ਰਕ ਰਿਹਾ ? ਔਲੀਆ ਵੀ ਮਜ਼ਦੂਰੀ ਨਹੀਂ ਕਰਦਾ।

**ਪ੍ਰਸ਼ਨਕਰਤਾ :** ਤਾਂ ਫਿਰ ਇਹ ਦੁਨੀਆ ਕੀ ਹੈ ?

**ਦਾਦਾਸ੍ਰੀ :** ਤੁਸੀਂ ਕਿਸ ਨੂੰ ਦੁਨੀਆ ਕਹਿੰਦੇ ਹੋ ? ਅੱਖ ਨਾਲ ਦਿਖਾਈ ਦਿੰਦਾ ਹੈ, ਕੰਨ ਨਾਲ ਸੁਣਦਾ ਹੈ, ਨੱਕ ਨਾਲ, ਜੀਭ ਨਾਲ ਅਤੇ ਸਪਰਸ਼ ਨਾਲ, ਤੁਹਾਡੀਆਂ ਪੰਜ ਇੰਦਰੀਆਂ ਨਾਲ ਜੋ ਅਨੁਭਵ ਹੁੰਦਾ ਹੈ, ਉਸਨੂੰ ਤੁਸੀਂ ਦੁਨੀਆ ਕਹਿੰਦੇ ਹੋ ? ਉਹ ਸਭ ਰਿਲੇਟਿਵ ਹੈ ਅਤੇ All these relatives are temporary adjustments.

**ਪ੍ਰਸ਼ਨਕਰਤਾ** : ਕੀ ਇਸ ਦੁਨੀਆ ਦਾ ਅੰਤ ਹੈ ?

**ਦਾਦਾਸ੍ਰੀ** : ਨਹੀਂ, ਇਸ ਦੁਨੀਆ ਦਾ ਅੰਤ ਕਦੇ ਵੀ ਆਉਣ ਵਾਲਾ ਨਹੀਂ ਹੈ। ਪਰ ਤੁਸੀਂ ਸਮਸਰਣ ਮਾਰਗ ਵਿੱਚ ਚੱਲ ਰਹੇ ਹੋ, ਉਸਦਾ ਅੰਤ ਆ ਜਾਵੇਗਾ। ਜਿੰਨੇ ਮੀਲ ਤੁਸੀਂ ਚੱਲਦੇ ਹੋ, ਓਨੇ ਮੀਲ ਘੱਟ ਹੋ ਜਾਂਦੇ ਹਨ ਅਤੇ ਇਸਦਾ ਅੰਤ ਵੀ ਹੈ।

**ਪ੍ਰਸ਼ਨਕਰਤਾ** : ਉਸ ਅੰਤ ਵਿੱਚ ਕੀ ਹੈ ?

**ਦਾਦਾਸ੍ਰੀ** : ਅੰਤ ਵਿੱਚ ਤੁਸੀਂ ਪਰਮਾਨੈਂਟ (ਅਵਿਨਾਸ਼ੀ) ਹੋ ਸਕਦੇ ਹੋ। ਹੁਣ ਤਾਂ ਤੁਸੀਂ ਟੈਂਪਰੇਰੀ (ਵਿਨਾਸ਼ੀ) ਹੋ, ਕਿਉਂਕਿ 'ਮੈਂ ਰਵਿੰਦਰ ਹਾਂ, ਮੈਂ ਡਾਕਟਰ ਹਾਂ' ਇਸ ਤਰ੍ਹਾਂ ਦੀ ਸਭ ਤੁਹਾਨੂੰ ਰੌਂਗ ਬਿਲੀਫ਼ (ਗਲਤ ਮਾਨਤਾ) ਹੈ।

**ਪ੍ਰਸ਼ਨਕਰਤਾ** : ਮੌਤ ਤੋਂ ਬਾਅਦ ਕਿੱਥੇ ਜਾਂਦੇ ਹਨ ?

**ਦਾਦਾਸ੍ਰੀ** : ਇੱਧਰ ਅਜੇ ਗਿਆਰਵੇਂ ਮਾਈਲ 'ਤੇ ਹੈ, ਉਹ ਬਾਹਰਵੇਂ ਮਾਈਲ 'ਤੇ ਜਾਂਦਾ ਹੈ। ਇੱਧਰ ਦਸਵੇਂ ਮਾਈਲ 'ਤੇ ਹੈ ਤਾਂ ਗਿਆਰਵੇਂ ਮਾਈਲ 'ਤੇ ਜਾਂਦਾ ਹੈ। ਕੋਈ ਦੂਸਰੀ ਜਗ੍ਹਾ 'ਤੇ ਨਹੀਂ ਜਾਂਦਾ, ਉਹੀ ਰਸਤਾ ਹੈ। ਜਿੰਨਾ ਰਸਤਾ ਉਸਨੇ ਪਾਰ ਕੀਤਾ, ਓਨਾ ਅੱਗੇ ਚਲਾ ਜਾਂਦਾ ਹੈ। ਉਹ ਅੱਗੇ ਹੀ ਵੱਧਦਾ ਹੈ। ਜਦੋਂ ਇਹ ਰਸਤਾ ਪੂਰਾ ਹੋ ਜਾਂਦਾ ਹੈ, ਉਦੋਂ ਉਹ ਸੁਤੰਤਰ (ਮੁਕਤ) ਹੋ ਜਾਂਦਾ ਹੈ। ਉਦੋਂ ਤੱਕ ਸੁਤੰਤਰ ਨਹੀਂ ਹੈ, ਪਰਵਸ਼ ਹੀ ਰਹਿੰਦਾ ਹੈ।

ਤੁਹਾਡਾ ਬੌਸ (ਮਾਲਿਕ) ਹੈ ? ਬੌਸ ਹੈ ਉਦੋਂ ਤੱਕ ਜ਼ਿੰਦਗੀ ਵਿੱਚ ਕਿੰਨੀ ਤਕਲੀਫ਼ ਰਹਿੰਦੀ ਹੈ ? ਕਿੰਨੀ ਪਰਵਸ਼ਤਾ ਰਹਿੰਦੀ ਹੈ ?

**ਪ੍ਰਸ਼ਨਕਰਤਾ** : ਪਸੰਦ ਤਾਂ ਨਹੀਂ ਹੈ।

**ਦਾਦਾਸ੍ਰੀ** : ਹਾਂ, ਤਾਂ ਇੰਡੀਪੈਂਡੈਂਟ ਲਾਈਫ਼ (ਸੁਤੰਤਰ ਜ਼ਿੰਦਗੀ) ਚਾਹੀਦੀ ਹੈ। ਇਹ ਜਗਤ ਕਿਸੇ ਨੇ ਬਣਾਇਆ ਨਹੀਂ ਹੈ। The world is the puzzle itself, God has not puzzled this world at all ! ਖ਼ੁਦ ਹੀ, ਆਪਣੇ ਆਪ ਹੀ ਪਹੇਲੀ ਬਣ ਗਿਆ ਹੈ। ਤੁਹਾਨੂੰ ਪਜ਼ਲ ਹੁੰਦਾ ਹੈ ਜਾਂ ਨਹੀਂ ? ਕੋਈ ਕਹੇ ਕਿ ਚੰਦੂਭਾਈ ਚੰਗਾ ਆਦਮੀ ਨਹੀਂ ਹੈ।' ਇੰਨਾ ਸੁਣਦੇ ਹੀ ਤੁਹਾਨੂੰ ਕੁੱਝ ਪਜ਼ਲ ਹੋ ਜਾਂਦਾ ਹੈ ?

**ਪ੍ਰਸ਼ਨਕਰਤਾ** : ਹੁੰਦਾ ਹੈ।

**ਦਾਦਾਸ਼੍ਰੀ** : ਕਿਉਂ ਪਜ਼ਲ ਹੁੰਦਾ ਹੈ ? ਕਿਉਂਕਿ ਇਹ ਜਗਤ ਖੁਦ ਪਜ਼ਲ (ਪਹੇਲੀ) ਹੈ।

# ਦੁਰਘਟਨਾ ਕੀ ਹੈ ?

**ਪ੍ਰਸ਼ਨਕਰਤਾ** : ਜੇ ਭਗਵਾਨ ਦੀ ਇੱਛਾ ਮੰਨ ਲਈ ਤਾਂ ਦੁਰਘਟਨਾ ਜਿਹਾ ਕੁੱਝ ਨਹੀਂ ਹੈ।

**ਦਾਦਾਸ਼੍ਰੀ** : ਹਾਂ, ਪਰ ਦੁਰਘਟਨਾ ਹੁੰਦੀ ਹੈ ?

ਇਸ ਜਗਤ ਵਿੱਚ ਕਦੇ ਦੁਰਘਟਨਾ ਹੁੰਦੀ ਹੀ ਨਹੀਂ। ਦੁਰਘਟਨਾ ਹੁੰਦੀ ਹੈ, ਉਸ ਤਰ੍ਹਾਂ ਨਾਸਮਝੀ ਵਾਲਾ ਛੋਟਾ ਆਦਮੀ ਬੋਲਦਾ ਹੈ। ਪਰ ਵੱਡੀ ਸਮਝ ਵਾਲਾ ਆਦਮੀ ਨਹੀਂ ਬੋਲਦਾ ਕਿ 'ਓ ਹੋ, ਦੁਰਘਟਨਾ ਹੋ ਗਈ!!' ਜੋ ਕੱਚੀ ਸਮਝ ਵਾਲਾ ਹੈ ਉਹ ਕਹਿੰਦਾ ਹੈ ਕਿ ਇਹ ਦੁਰਘਟਨਾ ਹੈ, ਪਰ ਸੱਚੀ ਸਮਝ ਵਾਲਾ ਤਾਂ ਕਦੇ ਨਹੀਂ ਕਹੇਗਾ। ਦੁਰਘਟਨਾ ਤਾਂ ਕਦੇ ਹੁੰਦੀ ਹੀ ਨਹੀਂ। ਤੁਹਾਨੂੰ ਕੀ ਲੱਗਦਾ ਹੈ, ਦੁਰਘਟਨਾ ਹੁੰਦੀ ਹੈ ਕਦੇ ?

ਦੁਰਘਟਨਾ ਕਿਸ ਨੂੰ ਕਹਿੰਦੇ ਹਨ ? An incident has so many causes and An accident has too many causes. ਤਾਂ ਦੁਰਘਟਨਾ (ਆਮ ਤੌਰ 'ਤੇ) ਕਦੇ ਹੁੰਦੀ ਹੀ ਨਹੀਂ। ਦੁਰਘਟਨਾ ਹੈ ਉਸਦੇ ਤਾਂ ਕਾਜ਼ਜ਼ (ਕਾਰਣ) ਜ਼ਿਆਦਾ ਹੁੰਦੇ ਹਨ ਅਤੇ 'ਇੰਸੀਡੈਂਟ' ਹੈ ਉਸਦੇ ਘੱਟ ਕਾਜ਼ਜ਼ ਹੁੰਦੇ ਹਨ। ਪੂਰਾ ਦਿਨ ਇੰਸੀਡੈਂਟ ਹੀ ਰਹਿੰਦਾ ਹੈ। ਕਦੇ-ਕਦੇ ਜ਼ਿਆਦਾ ਕਾਜ਼ਜ਼ ਹੁੰਦੇ ਹਨ, ਉਸਨੂੰ ਐਕਸੀਡੈਂਟ ਕਹਿੰਦੇ ਹਨ।

ਮੁੰਬਈ ਵਿੱਚ ਹਾਈਵੇ ਕ੍ਰਾਸ ਕਰਦੇ ਸਮੇਂ ਕਿਸੇ ਆਦਮੀ ਦੇ ਸਾਹਮਣੇ ਗੱਡੀ ਆ ਜਾਵੇ ਤਾਂ ਗੱਡੀ ਵਾਲਾ ਡਰਾਈਵਰ ਕੀ ਕਹੇਗਾ ਕਿ ਮੈਂ ਕੋਸ਼ਿਸ਼ ਕਰ ਕੇ ਇਸ ਨੂੰ ਬਚਾ ਲਿਆ। ਪਰ ਉਹ ਆਦਮੀ ਕਹੇਗਾ ਕਿ ਨਹੀਂ, ਮੈਂ ਹੀ ਇਸ ਤਰ੍ਹਾਂ ਛਲਾਂਗ ਮਾਰੀ 'ਤੇ ਬਚ ਗਿਆ। ਇਹ ਦੋਵੇਂ ਗੱਲਾਂ ਗਲਤ ਹਨ। ਥੋੜ੍ਹਾ ਅੱਗੇ ਜਾਣ 'ਤੇ

ਉਹੀ ਡਰਾਈਵਰ ਦੂਜੇ ਆਦਮੀ ਦੀ ਲੱਤ ਤੋੜ ਦਿੰਦਾ ਹੈ। ਇਹ ਕਿੱਧਰੋਂ ਬਚਾਉਣ ਵਾਲਾ ਆਇਆ!!!

(ਆਮ ਤੌਰ ਤੇ) ਐਕਸੀਡੈਂਟ ਕਦੇ ਹੁੰਦਾ ਹੀ ਨਹੀਂ। ਇਹ ਤਾਂ ਲੋਕਾਂ ਨੂੰ ਪਤਾ ਨਹੀਂ ਚਲਦਾ ਇਸ ਲਈ ਕਹਿੰਦੇ ਹਨ ਕਿ ਐਕਸੀਡੈਂਟ ਹੋ ਗਿਆ। ਸਾਰਾ ਦਿਨ ਇੰਸੀਡੈਂਟ (ਘਟਨਾ) ਹੀ ਹੁੰਦੇ ਹਨ।

# ਇਹ ਦੁਨੀਆ, ਯੋਜਨਾ ਅਨੁਸਾਰ ਜਾਂ ਐਕਸੀਡੈਂਟ ?

ਮਨੁੱਖ ਕਿੰਨਾ ਵੀ ਅਹੰਕਾਰ ਕਰੇ, ਪਰ ਨੇਚਰ (ਕੁਦਰਤ) ਦੀ ਜੋ ਪਲਾਨਿੰਗ (ਯੋਜਨਾ) ਹੈ, ਉਸਨੂੰ ਬਦਲਣ ਵਾਲਾ ਕੋਈ ਨਹੀਂ ਹੈ। ਜੇ ਪਲਾਨਿੰਗ ਬਦਲ ਸਕੇ ਤਾਂ ਦੁਨੀਆ ਵਿੱਚ ਇੱਕ ਵੀ ਲੇਡੀ (ਔਰਤ) ਨਹੀਂ ਰਹੇਗੀ। ਸਭ ਔਰਤਾਂ ਆਦਮੀ ਬਣ ਜਾਣਗੀਆਂ। ਪਰ ਕਿਸੇ ਦੇ ਹੱਥ ਵਿੱਚ ਕੁੱਝ ਵੀ ਨਹੀਂ ਹੈ।

ਜੋ ਕੁਦਰਤ ਦੀ ਪਲਾਨਿੰਗ ਹੈ ਨਾ, ਉਸੇ ਪਲਾਨਿੰਗ ਦੇ ਹਿਸਾਬ ਨਾਲ ਸਭ ਹੁੰਦਾ ਹੈ। ਨੇਚਰ ਦੀ ਪਲਾਨਿੰਗ ਕੀ ਹੈ ਕਿ ਹਿੰਦੁਸਤਾਨ ਵਿੱਚ ਇੰਨੀਆਂ ਔਰਤਾਂ ਚਾਹੀਦੀਆਂ ਹਨ, ਇੰਨੇ ਆਦਮੀ ਚਾਹੀਦੇ ਹਨ, ਇੰਨੇ ਵਾਲ਼ ਕੱਟਣ ਵਾਲੇ ਚਾਹੀਦੇ ਹਨ, ਇੰਨੇ ਤਰਖਾਣ ਚਾਹੀਦੇ ਹਨ, ਇੰਨੇ ਲੁਹਾਰ ਚਾਹੀਦੇ ਹਨ। ਹਰੇਕ ਚੀਜ਼ ਦਾ ਪ੍ਰਮਾਣ ਪਲਾਨਿੰਗ ਵਿੱਚ ਹੈ। ਉਸ ਨੂੰ ਕੋਈ ਨਹੀਂ ਬਦਲ ਸਕਦਾ।

**ਪ੍ਰਸ਼ਨਕਰਤਾ :** ਇਹ ਕੌਣ ਡਿਸਾਈਡ (ਫੈਸਲਾ) ਕਰਦਾ ਹੈ ?

**ਦਾਦਾਸ਼੍ਰੀ :** Only scientific circumstantial evidence (ਸਿਰਫ਼ ਵਿਗਿਆਨਿਕ ਸੰਯੋਗਿਕ ਪ੍ਰਮਾਣ) ਹਨ। ਹਿੰਦੁਸਤਾਨ ਵਿੱਚ ਇੰਨੇ ਫ਼ੌਜੀ ਚਾਹੀਦੇ ਹਨ, ਇੰਨੇ ਪੁਲਿਸ ਵਾਲੇ ਚਾਹੀਦੇ ਹਨ, ਨਹੀਂ ਤਾਂ ਪੁਲਿਸ ਦੀ ਨੌਕਰੀ ਕੋਈ ਕਰੇ ਹੀ ਨਹੀਂ। ਇੰਨੇ ਮਕਾਨ ਬਣਾਉਣ ਵਾਲੇ ਚਾਹੀਦੇ ਹਨ, ਇੰਨੇ ਵਕੀਲ ਚਾਹੀਦੇ ਹਨ, ਇੰਨੇ ਡਾਕਟਰ ਚਾਹੀਦੇ ਹਨ। ਡਾਕਟਰ ਦੀ ਕਮਾਈ ਬਹੁਤ ਵਧੀਆ ਹੈ, ਤਾਂ ਸਭ ਆਦਮੀ ਡਾਕਟਰ ਬਣ ਜਾਂਦੇ। ਪਰ ਸਭ ਆਦਮੀ ਡਾਕਟਰ ਨਹੀਂ ਬਣ

ਸਕਦੇ। ਜੋ ਕੁਦਰਤ ਦੀ ਪਲਾਨਿੰਗ ਵਿੱਚ ਨਹੀਂ ਹੈ, ਉਹ ਕੋਈ ਕਰਨ ਵਾਲਾ ਹੀ ਨਹੀਂ। ਕੁਦਰਤ ਦੀ ਪਲਾਨਿੰਗ ਵਿੱਚ ਕੋਈ ਪਰਿਵਰਤਨ (ਫੇਰਬਦਲ) ਨਹੀਂ ਕਰ ਸਕਦਾ। ਖੁਦ ਭਗਵਾਨ ਵੀ ਪਰਿਵਰਤਨ (ਫੇਰਬਦਲ) ਨਹੀਂ ਕਰ ਸਕਦਾ। ਪਲਾਨਿੰਗ ਯਾਨੀ ਪਲਾਨਿੰਗ!! ਉਸ ਪਲਾਨਿੰਗ ਵਿੱਚ ਸਭ ਕੁੱਝ ਹੈ। ਕੁਦਰਤ ਦੀ ਪਲਾਨਿੰਗ ਇਸ ਤਰ੍ਹਾਂ ਹੈ ਕਿ ਦੁਨੀਆ ਵਿੱਚ ਹਰੇਕ ਚੀਜ਼ ਹੈ। ਪਰ ਆਪਣਾ ਪ੍ਰਾਰੱਬਧ (ਕਿਸਮਤ) ਨਹੀਂ ਹੈ, ਤਾਂ ਨਹੀਂ ਮਿਲਦੀ। ਨਹੀਂ ਤਾਂ ਹਰੇਕ ਚੀਜ਼, ਜਿੰਨੀਆਂ ਤੁਹਾਡੀਆਂ ਹਨ ਓਨੀਆਂ ਚੀਜ਼ਾਂ ਇੱਧਰ ਹੀ ਹਨ। ਕੁਦਰਤ ਦੀ ਪਲਾਨਿੰਗ ਬਹੁਤ ਵਧੀਆ ਹੈ। ਉਸ ਵਿੱਚ ਕਦੇ ਕੋਈ ਵਾਧਾ-ਘਾਟਾ ਨਹੀਂ ਕਰ ਸਕਦਾ ਅਤੇ ਉਸ ਪਲਾਨਿੰਗ ਵਿੱਚ ਹੀ ਰਹਿਣਾ ਪੈਂਦਾ ਹੈ। ਪਰ ਅਹੰਕਾਰ ਕੀਤਾ, ਉਸਦਾ ਦੁੱਖ ਹੁੰਦਾ ਹੈ। ਜੋ ਅਹੰਕਾਰ ਕਰਦਾ ਹੈ, ਉਸਦੇ ਬਦਲੇ ਵਿੱਚ ਉਸਨੂੰ ਦੁੱਖ ਆਉਂਦਾ ਹੈ। ਤਾਂ ਵੀ ਪਲਾਨਿੰਗ ਵਿੱਚ ਤਾਂ ਕੋਈ ਵੀ ਬਦਲਾਅ ਨਹੀਂ ਹੋ ਸਕਦਾ।

**ਪ੍ਰਸ਼ਨਕਰਤਾ** : ਹੁਣੇ ਏਅਰ ਇੰਡੀਆ (Air India) ਦਾ ਪਲੇਨ (ਜਹਾਜ਼) ਡਿੱਗ ਗਿਆ, ਉਸ ਵਿੱਚ 225 ਆਦਮੀ ਮਰ ਗਏ ਤਾਂ ਉਸ ਵਿੱਚ ਵੀ ਕੋਈ ਪਲਾਨਿੰਗ ਹੋਵੇਗੀ ?

**ਦਾਦਾਸ਼੍ਰੀ** : ਹਾਂ, ਸਭ ਪਲਾਨਿੰਗ ਹੀ ਹੈ। ਪਲਾਨਿੰਗ ਤੋਂ ਬਾਹਰ ਕੁੱਝ ਵੀ ਚਲਦਾ ਹੀ ਨਹੀਂ। ਪਲਾਨਿੰਗ ਤੋਂ ਬਾਹਰ ਕੋਈ ਚੀਜ਼ ਹੁੰਦੀ ਹੀ ਨਹੀਂ। ਐਗਜੈਕਟ ਪਲਾਨਿੰਗ ਹੈ! ਇਹੋ ਜਿਹਾ ਐਕਸੀਡੈਂਟ ਦੇਖ ਕੇ ਮਨੁੱਖਾਂ ਨੂੰ ਹੈਰਾਨੀ ਹੁੰਦੀ ਹੈ ਕਿ ਇਹ ਕੀ ਹੋ ਗਿਆ, ਇਹ ਕੀ ਹੋ ਗਿਆ ? ਪਰ ਜਾਨਵਰਾਂ ਨੂੰ ਕੋਈ ਹੈਰਾਨੀ ਨਹੀਂ ਹੁੰਦੀ। ਕਿੰਨੀਆਂ ਹੀ ਗਾਵਾਂ ਦੇਖਦੀਆਂ ਹਨ, ਗਧੇ ਦੇਖਦੇ ਹਨ, ਪਰ ਉਹਨਾਂ ਨੂੰ ਕੋਈ ਹੈਰਾਨੀ ਨਹੀਂ ਹੁੰਦੀ। ਸਭ ਚਲਦਾ ਰਹਿੰਦਾ ਹੈ। ਗਾਂ, ਗਧਾ, ਇਹ ਸਭ ਮੰਨਦੇ ਹਨ ਕਿ ਕੁਦਰਤ ਦੀ ਪਲਾਨਿੰਗ ਦੇ ਮੁਤਾਬਿਕ ਹੋਇਆ ਹੈ, ਇਸ ਵਿੱਚ ਕੀ ਦੇਖਣਾ!

## ਜੋਤਿਸ਼ ਗਿਆਨ ਦੀ ਸੱਚਾਈ

**ਪ੍ਰਸ਼ਨਕਰਤਾ** : ਤੁਸੀਂ ਕਿਰਪਾ ਕਰੋ ਤਾਂ ਮੈਂ ਜੋਤਿਸ਼ ਦਾ ਅਰਥ ਕੀ ਹੈ ਉਹ ਸਮਝਣਾ ਸੀ।

**ਦਾਦਾਸ਼੍ਰੀ** : ਇਸ ਦੁਨੀਆ ਨੂੰ ਭਗਵਾਨ ਨਹੀਂ ਚਲਾਉਂਦਾ, ਦੂਸਰੀ ਸ਼ਕਤੀ ਚਲਾਉਂਦੀ ਹੈ। ਇਸ ਲਈ ਆਪਣਾ ਜੋਤਿਸ਼ ਗਿਆਨ ਕਰੈਕਟ (ਸਹੀ) ਹੈ। ਜੇ ਭਗਵਾਨ ਚਲਾਉਂਦਾ ਹੁੰਦਾ ਅਤੇ ਕਿਸੇ ਆਦਮੀ ਨੇ ਬਹੁਤ ਭਗਤੀ ਕੀਤੀ ਹੁੰਦੀ ਤਾਂ ਜੋਤਿਸ਼ ਗਲਤ ਸਾਬਿਤ ਹੋ ਜਾਂਦਾ। ਜੋਤਿਸ਼ ਤਾਂ ਬਿਲਕੁਲ ਸਹੀ ਹੈ, ਪਰ ਜਾਣਨ ਵਾਲਿਆਂ ਦੀ ਕਮੀ ਹੈ। ਉਹ ਪੂਰਾ-ਪੂਰਾ ਜਾਣਦੇ ਨਹੀਂ ਹਨ। ਸਭ ਭਾਵਾ-ਭਾਵ ਜੋ ਹਨ, ਉਹ ਸਭ ਇਹਨਾਂ ਨੂੰ ਸਮਝ ਵਿੱਚ ਨਹੀਂ ਆਉਂਦੇ। ਸਪਸ਼ਟ ਰੂਪ ਵਿੱਚ ਸਮਝ ਵਿੱਚ ਨਹੀਂ ਆਉਂਦਾ। ਨਹੀਂ ਤਾਂ ਜੋਤਿਸ਼ ਤਾਂ ਸਹੀ ਹੀ ਹੈ, ਉਹ ਤਾਂ ਵਿਗਿਆਨ ਹੈ।

ਸਾਰੀ ਦੁਨੀਆ ਦੇ ਸਭ ਲੋਕ 'ਲੱਟੂ' (Spinning top) ਹਨ। ਉਹ ਖੁਦ ਕੋਈ ਕਰਮ ਬੰਨ੍ਹ ਸਕਦੇ ਹੀ ਨਹੀਂ। ਖੁਦ ਕਰਮ ਬੰਨ੍ਹੇ, ਤਾਂ ਇਹੋ ਜਿਹੇ ਨਹੀਂ ਬੰਨ੍ਹਣਗੇ। ਉਸਦੇ ਪਿੱਛੇ ਨਿਮਿਤ ਹੈ। ਇਸ ਜਗਤ ਵਿੱਚ ਸੰਡਾਸ ਜਾਣ ਦੀ (ਸੁਤੰਤਰ) ਸ਼ਕਤੀ ਕਿਸੇ ਨੂੰ ਵੀ ਨਹੀਂ ਹੈ। ਜਦੋਂ ਉਸਦਾ ਬੰਦ ਹੋ ਜਾਵੇਗਾ ਤਾਂ ਪਤਾ ਲੱਗ ਜਾਵੇਗਾ ਕਿ ਆਪਣੀ ਖੁਦ ਦੀ ਸ਼ਕਤੀ ਨਹੀਂ ਸੀ। ਉਸ ਵਿਚ ਡਾਕਟਰ ਦੀ ਜ਼ਰੂਰਤ ਪੈਂਦੀ ਹੈ।

**ਪ੍ਰਸ਼ਨਕਰਤਾ** : ਮੈਂ ਇਸ ਤਰ੍ਹਾਂ ਸਮਝਦਾ ਹਾਂ ਕਿ ਦੂਸਰੀ ਸ਼ਕਤੀ ਜੋ ਚਲਾਉਂਦੀ ਹੈ, ਉਹ ਗ੍ਰਹਿਮਾਨ ਸ਼ਕਤੀ ਹੈ ?

**ਦਾਦਾਸ਼੍ਰੀ** : ਇਹ ਸਭ ਪਾਰਲੀਆਮੈਂਟ ਵਾਲੀ ਸ਼ਕਤੀ ਚਲਾਉਂਦੀ ਹੈ। ਆਤਮਾ ਦੀ ਹਾਜ਼ਰੀ ਨਾਲ ਇਹ ਪਾਰਲੀਆਮੈਂਟ (ਆਪਣੇ ਅੰਦਰ ਦੀ ਸੰਸਦ) ਚੱਲ ਰਹੀ ਹੈ। ਪਾਰਲੀਆਮੈਂਟ ਵਿੱਚ ਉਸਦਾ ਕੇਸ (ਮੁਕੱਦਮਾ) ਜਾਂਦਾ ਹੈ ਕਿ, 'ਇਸ ਆਦਮੀ ਦੇ ਹੱਥੋਂ ਨੈਮਿਤਿਕ ਕਰਮ ਇਸ ਤਰ੍ਹਾਂ ਹੋ ਗਿਆ ਹੈ।' ਫਿਰ ਪਾਰਲੀਆਮੈਂਟ ਵਿੱਚ ਉਸਦਾ ਕੇਸ ਚਲਦਾ ਹੈ। ਪਾਰਲੀਆਮੈਂਟ ਜੋ ਫੈਸਲਾ ਕਰਦੀ ਹੈ, ਉਸੇ ਤਰ੍ਹਾਂ ਦਾ ਉਸ ਨੂੰ ਫ਼ਲ ਮਿਲਦਾ ਹੈ।

ਅਸਲ ਵਿੱਚ ਗ੍ਰਹਿਮਾਨ ਸ਼ਕਤੀ ਚਲਾਉਂਦੀ ਹੈ, ਇਹ ਗੱਲ ਵੀ ਸਹੀ ਨਹੀਂ ਹੈ। ਪਰ ਜੋ ਸ਼ਕਤੀ ਚਲਾਉਂਦੀ ਹੈ, ਉਹ ਤਾਂ ਦੂਸਰੀ ਸ਼ਕਤੀ ਹੈ। ਗ੍ਰਹਿਮਾਨ ਤਾਂ ਉਸ ਸ਼ਕਤੀ ਦੇ ਅਧਿਕਾਰ ਨਾਲ ਚਲਦਾ ਹੈ। ਪਾਰਲੀਆਮੈਂਟ ਤੋਂ ਜਿਵੇਂ ਆਰਡਰ (ਹੁਕਮ) ਹੁੰਦਾ ਹੈ, ਉਸੇ ਤਰ੍ਹਾਂ ਇੱਧਰ ਕੁਲੈਕਟਰ (ਜ਼ਿਲ੍ਹਾ ਅਧਿਕਾਰੀ) ਕੰਮ ਕਰਦਾ ਹੈ, ਉਸੇ ਤਰ੍ਹਾਂ ਉਹ ਸਭ ਗ੍ਰਹਿ ਕੰਮ ਕਰਦੇ ਹਨ। ਦੇਖੋ ਨਾ, ਸਾਡੇ ਸਭ ਗ੍ਰਹਿ ਚਲੇ ਗਏ ਹਨ, ਇਸ ਲਈ ਸਾਡੇ ਇੱਥੇ ਗ੍ਰਹਿਆਂ ਦੀ ਸਰਵਿਸ (ਸੇਵਾ) ਹੀ ਨਹੀਂ ਹੈ। ਫਿਰ ਸਾਨੂੰ ਕੋਈ ਗ੍ਰਹਿ ਸਪਰਸ਼ ਨਹੀਂ ਕਰਦੇ, ਪਰ ਉਹ ਸ਼ਕਤੀ ਸਾਨੂੰ ਸਪਰਸ਼

ਕਰਦੀ ਹੈ। ਗ੍ਰਹਿ ਦਾ ਸਾਡੇ ’ਤੇ ਅਧਿਕਾਰ ਨਹੀਂ ਹੈ। ਸਾਡੇ ’ਤੇ ਉਸ ਦੂਸਰੀ ਸ਼ਕਤੀ ਦਾ ਡਾਇਰੈਕਟ (ਸਿੱਧਾ) ਅਧਿਕਾਰ ਹੈ, ਇਸ ਵਿਚਕਾਰ ਇਹਨਾਂ ਗ੍ਰਹਿਆਂ ਦਾ ਅਧਿਕਾਰ ਨਹੀਂ ਹੈ। ਤੁਹਾਡੇ ਅੰਦਰ, ਸਭ ਦੇ ਅੰਦਰ ਗ੍ਰਹਿ ਰਹਿੰਦੇ ਹਨ। ਸਾਨੂੰ ਕੋਈ ਗ੍ਰਹਿ ਹੈ ਹੀ ਨਹੀਂ। ਸਾਨੂੰ ਦੁਰਾਗ੍ਰਹਿ ਨਹੀਂ, ਮਤਾਗ੍ਰਹਿ ਨਹੀਂ, ਹਠਾਗ੍ਰਹਿ ਨਹੀਂ, ਕਦਾਗ੍ਰਹਿ ਨਹੀਂ। ਸਾਨੂੰ ਨੌਂ ਗ੍ਰਹਿਆਂ ਵਿੱਚੋਂ ਕੋਈ ਗ੍ਰਹਿ ਨਹੀਂ ਰਹਿੰਦਾ। ਸਾਡੇ ’ਤੇ ਸਾਰੇ ਗ੍ਰਹਿ ਰਾਜ਼ੀ ਰਹਿੰਦੇ ਹਨ। ਉਹ ਸਭ ਸਾਡੇ ਨਾਲ ਮਿੱਤਰ ਦੀ ਤਰ੍ਹਾਂ ਰਹਿੰਦੇ ਹਨ।

**ਪ੍ਰਸ਼ਨਕਰਤਾ** : ਸਭ ਗ੍ਰਹਿ, ਤਾਰੇ ਇਹ ਕੀ ਹਨ ?

**ਦਾਦਾਸ੍ਰੀ** : ਉਹ ਸਭ ਦੇਵ ਲੋਕ ਹਨ। ਉਸਨੂੰ ਜੋਤਿਸ਼ ਦੇਵ ਕਿਹਾ ਜਾਂਦਾ ਹੈ। ਦੇਵਗਤੀ ਵਿੱਚ ਸਾਰੀ ਜ਼ਿੰਦਗੀ ਕਰੈਡਿਟ (ਚੰਗਾ ਫ਼ਲ) ਹੀ ਮਿਲਦਾ ਹੈ, ਉੱਧਰ ਡੈਬਿਟ (ਮਾੜਾ ਫ਼ਲ) ਨਹੀਂ ਹੁੰਦਾ। ਉੱਧਰ ਬਹੁਤ ਇੰਦਰੀ ਸੁੱਖ ਹੈ, ਪਰ ਸਨਾਤਨ ਸੁੱਖ ਨਹੀਂ ਹੈ।

**ਪ੍ਰਸ਼ਨਕਰਤਾ** : ਸਾਨੂੰ ਤਾਂ ਸੱਚਾ ਸੁੱਖ ਚਾਹੀਦਾ ਹੈ ?

**ਦਾਦਾਸ੍ਰੀ** : ਸੱਚਾ ਸੁੱਖ ਤਾਂ, self realization (ਆਤਮ-ਸਾਖ਼ਸ਼ਾਤਕਾਰ) ਹੋ ਜਾਵੇ ਤਾਂ ਹੀ ਮਿਲਦਾ ਹੈ, ਸਨਾਤਨ ਸੁੱਖ ਮਿਲਦਾ ਹੈ।

# ਤੁਸੀਂ ਕੀ ਕਰ ਸਕਦੇ ਹੋ ?

ਤੁਸੀਂ ਸਵੇਰੇ ਨੀਂਦ ਵਿੱਚੋਂ ਉੱਠਦੇ ਹੋ, ਫਿਰ ਕੀ-ਕੀ ਕਰਦੇ ਹੋ ?

**ਪ੍ਰਸ਼ਨਕਰਤਾ** : ਉੱਠਣ ਤੋਂ ਬਾਅਦ ਨਹਾਉਣਾ, ਨਾਸ਼ਤਾ-ਪਾਣੀ, ਫਿਰ ਸਭ ਕੰਮ-ਕਾਜ ਕਰਨੇ ਹੀ ਪੈਂਦੇ ਹਨ ?

**ਦਾਦਾਸ੍ਰੀ** : ਤਾਂ ਉਹ ਸਭ ਕੰਮ ਸਾਰਾ ਦਿਨ ਤੁਸੀਂ ਹੀ ਕਰਦੇ ਹੋ ?

**ਪ੍ਰਸ਼ਨਕਰਤਾ** : ਹਾਂ, ਕਰਨਾ ਤਾਂ ਪਵੇਗਾ ਹੀ ਨਾ ?

**ਦਾਦਾਸ੍ਰੀ** : ਨਹੀਂ, ਤੁਸੀਂ ਕਰਦੇ ਹੋ ਕਿ ਕਰਨਾ ਪੈਂਦਾ ਹੈ ?

**ਪ੍ਰਸ਼ਨਕਰਤਾ** : ਮੈਂ ਹੀ ਕਰਦਾ ਹਾਂ।

**ਦਾਦਾਸ੍ਰੀ** : ਪਰ ਤੁਸੀਂ ਹੀ ਕਰਦੇ ਹੋ ਜਾਂ ਦੂਸਰਾ ਕੋਈ ਕਰਵਾਉਂਦਾ ਹੈ ਤੁਹਾਡੇ ਕੋਲੋਂ ?

**ਪ੍ਰਸ਼ਨਕਰਤਾ** : ਕੋਈ ਨਹੀਂ ਕਰਵਾਉਂਦਾ।

**ਦਾਦਾਸ੍ਰੀ** : ਤਾਂ ਤੁਸੀਂ ਹੀ ਕਰਦੇ ਹੋ ? ਜੇ ਕਦੇ ਤਬੀਅਤ ਖਰਾਬ ਹੋ ਜਾਵੇ ਤਾਂ ਸੰਡਾਸ ਬੰਦ ਹੋ ਜਾਂਦਾ ਹੈ, ਤਾਂ ਫਿਰ ਤੁਸੀਂ ਕਰ ਸਕਦੇ ਹੋ ?

**ਪ੍ਰਸ਼ਨਕਰਤਾ** : ਉਹ ਤਾਂ ਸਰੀਰ ਦੀ ਚੀਜ਼ ਹੈ ਅਤੇ ਸਰੀਰ ਤੇ ਓਨਾ ਕੰਟਰੋਲ ਰਹਿਣਾ ਬਹੁਤ ਮੁਸ਼ਕਿਲ ਚੀਜ਼ ਹੈ।

**ਦਾਦਾਸ੍ਰੀ** : ਸਰੀਰ 'ਤੇ ਕੰਟਰੋਲ ਨਹੀਂ ਹੈ ? ਚਲੋ ਛੱਡੋ, ਪਰ ਜੇ ਕਦੇ ਨੀਂਦ ਨਹੀਂ ਆਉਂਦੀ ਤਾਂ ਤੁਸੀਂ ਕੋਸ਼ਿਸ਼ ਕਰਦੇ ਹੋ ਤਾਂ ਕੀ ਨੀਂਦ ਆ ਜਾਂਦੀ ਹੈ ?

**ਪ੍ਰਸ਼ਨਕਰਤਾ** : ਜੇ ਸਹੀ ਕੋਸ਼ਿਸ਼ ਕਰਾਂ ਤਾਂ ਆ ਜਾਂਦੀ ਹੈ।

**ਦਾਦਾਸ੍ਰੀ** : ਇਸ ਦੁਨੀਆ ਵਿੱਚ ਕੋਈ ਇਹੋ ਜਿਹਾ ਆਦਮੀ ਜੰਮਿਆ ਨਹੀਂ ਹੈ ਕਿ ਸੰਡਾਸ ਜਾਣ ਦੀ ਉਸਦੀ ਸੁਤੰਤਰ ਸ਼ਕਤੀ ਹੋਵੇ। ਸਭ ਲੋਕ ਭ੍ਰਾਂਤੀ (ਭਰਮ) ਨਾਲ ਕਹਿੰਦੇ ਹਨ ਕਿ, ਮੈਂ ਇਹ ਕੀਤਾ, ਮੈਂ ਇਹ ਕੀਤਾ। ਉਹ ਸਭ ਭ੍ਰਾਂਤੀ ਹੈ, ਸੱਚੀ ਗੱਲ ਨਹੀਂ ਹੈ। ਸੱਚੀ ਗੱਲ ਸਮਝਣੀ ਚਾਹੀਦੀ ਹੈ। ਉਹ ਕਿਵੇਂ ਸਮਝ ਵਿੱਚ ਆਵੇਗੀ ? ਉਹ ਕਿਸੇ ਵਿਊਪੁਆਇੰਟ ਤੋਂ ਸਮਝ ਵਿੱਚ ਨਹੀਂ ਆਵੇਗੀ।

'ਇਹ ਮੈਂ ਹਾਂ, ਇਹ ਮੈਂ ਕੀਤਾ', ਇਹ ਸਭ ਅਹੰਕਾਰ ਹੈ ਅਤੇ ਕਰਨ ਵਾਲਾ ਦੂਸਰਾ ਹੈ। ਭਗਵਾਨ ਵੀ ਨਹੀਂ ਕਰਦਾ ਅਤੇ ਤੁਸੀਂ ਵੀ ਨਹੀਂ ਕਰਦੇ। ਉਹ ਜਾਣਨਾ ਹੈ ਤਾਂ ਮੈਂ ਤੁਹਾਨੂੰ ਅਸਲੀ ਗੱਲ ਦੱਸ ਦਿੰਦਾ ਹਾਂ, ਨਹੀਂ ਤਾਂ ਜੋ ਤੁਸੀਂ ਸਮਝਦੇ ਹੋ, ਉਹੀ ਕਹਾਂ ਕਿ ਭਗਵਾਨ ਵੀ ਕਰਦਾ ਹੈ ਅਤੇ ਤੁਸੀਂ ਵੀ ਕਰਦੇ ਹੋ।

**ਪ੍ਰਸ਼ਨਕਰਤਾ** : ਨਹੀਂ, ਅਸੀਂ ਤਾਂ ਕੁੱਝ ਨਹੀਂ ਕਰਦੇ।

**ਦਾਦਾਸ੍ਰੀ** : ਤਾਂ ਤੁਹਾਡਾ ਧੰਦਾ ਤੁਸੀਂ ਖੁਦ ਨਹੀਂ ਕਰਦੇ, ਤਾਂ ਕੌਣ ਕਰਦਾ ਹੈ ?

**ਪ੍ਰਸ਼ਨਕਰਤਾ** : ਪਰ ਅਸੀਂ ਤਾਂ ਕੀ ਹਾਂ ਕਿ ਭਗਵਾਨ ਦੇ ਹੱਥ ਦੇ ਖਿਡੌਣੇ ਹਾਂ, ਉਹ ਜਿਵੇਂ ਚਾਹੇ ਉਸੇ ਤਰ੍ਹਾਂ ਕਰਵਾਏ।

**ਦਾਦਾਸ਼੍ਰੀ** : ਨਹੀਂ, ਨਹੀਂ, You are not toys of God. (ਤੁਸੀਂ ਭਗਵਾਨ ਦੇ ਖਿਡੌਣੇ ਨਹੀਂ ਹੋ।)

**ਪ੍ਰਸ਼ਨਕਰਤਾ** : ਫਿਰ ਕੀ ਹਾਂ ?

**ਦਾਦਾਸ਼੍ਰੀ** : You yourself is God ! You don't know your ability, your knowledge !! ਤੁਸੀਂ ਕੁੱਝ ਜਾਣਦੇ ਨਹੀਂ ਹੋ, ਇਸ ਲਈ ਤੁਸੀਂ 'ਮੈਂ ਭਗਵਾਨ ਦਾ ਟੁਆਏ (ਖਿਡੌਣਾ) ਹਾਂ' ਇਸ ਤਰ੍ਹਾਂ ਬੋਲਦੇ ਹੋ।

ਸੱਚੀ ਫਿਲਾਸਫ਼ੀ (ਤੱਤਵ ਗਿਆਨ) ਸਮਝੋ ਤਾਂ ਇਹ ਫਿਲਾਸਫ਼ੀ ਬਹੁਤ ਗੂੜ੍ਹੀ (ਗਹਿਰੀ) ਹੈ।

ਹਿੰਦੂ ਧਰਮ ਵਾਲਾ ਵੀ ਕਹਿੰਦਾ ਹੈ ਕਿ 'ਮੈਂ ਕੀਤਾ,' ਮੁਸਲਿਮ ਧਰਮ ਵਾਲਾ ਵੀ ਕਹਿੰਦਾ ਹੈ ਕਿ 'ਮੈਂ ਕੀਤਾ,' ਜੈਨ ਲੋਕ ਵੀ ਕਹਿੰਦਾ ਹਨ ਕਿ 'ਮੈਂ ਕੀਤਾ'। ਸਭ ਲੋਕ 'ਮੈਂ ਕੀਤਾ' ਕਹਿੰਦੇ ਹਨ। ਇਹ ਗੱਲ ਸੱਚੀ (ਵਾਸਤਵਿਕ) ਨਹੀਂ ਹੈ।

ਇੱਧਰ ਕਦੇ ਸੁਣੀ ਨਾ ਹੋਵੇ, ਕਿਸੇ ਕਿਤਾਬ ਵਿੱਚ ਲਿਖੀ ਨਹੀਂ, ਇਹੋ ਜਿਹੀ ਨਵੀਂ ਚੀਜ਼ ਹੈ। ਜੋ ਪਹਿਲਾਂ ਕਦੇ ਵੀ ਨਹੀਂ ਹੋਇਆ, ਉਹ ਹੋਇਆ ਹੈ। ਦਸ ਲੱਖ ਵਰ੍ਹਿਆਂ ਵਿੱਚ ਕਦੇ ਵੀ ਨਹੀਂ ਹੋਇਆ ਇਹੋ ਜਿਹੀ ਚੀਜ਼ ਹੈ। ਸਾਰੇ ਲੋਕਾਂ ਨੇ ਹੁਣ ਤੱਕ ਇਹੀ ਕਿਹਾ ਹੈ ਕਿ, 'ਇਹ ਕਰੋ, ਇਹ ਕਰੋ, ਇਹ ਕਰੋ' ਪਰ ਜਿੱਥੇ 'ਕਰਨਾ' ਪੈਂਦਾ ਹੈ ਉੱਥੇ ਮੋਕਸ਼ ਨਹੀਂ ਹੈ ਅਤੇ ਜਿੱਥੇ ਮੋਕਸ਼ ਹੈ, ਉੱਥੇ ਕੁੱਝ ਵੀ ਕਰਨਾ ਨਹੀਂ ਪੈਂਦਾ।

ਤੁਸੀਂ ਕੀ ਕਰਦੇ ਹੋ ? ਪੂਰਾ ਦਿਨ ਤੁਸੀਂ ਕੁੱਝ ਮਿਹਨਤ ਕਰਦੇ ਹੋ ?

**ਪ੍ਰਸ਼ਨਕਰਤਾ** : ਮਿਹਨਤ ਤਾਂ ਕਰਦੇ ਹੀ ਹਾਂ ?

**ਦਾਦਾਸ਼੍ਰੀ** : ਕੀ ਮਿਹਨਤ ਕਰਦੇ ਹੋ ? ਕੋਈ ਮਿਹਨਤ ਕਰਦਾ ਹੀ ਨਹੀਂ ਹੈ। ਤਾਂ ਕੀ ਕਰਦਾ ਹੈ ? ਸਿਰਫ਼ ਅਹੰਕਾਰ ਕਰਦੇ ਹਨ ਕਿ 'ਇਹ ਮੈਂ ਕੀਤਾ।' ਮਿਹਨਤ ਤਾਂ ਬਲ਼ਦ ਕਰਦਾ ਹੈ। ਕੋਈ ਆਦਮੀ ਮਿਹਨਤ ਕਰਦਾ ਹੈ ? ਤੁਸੀਂ ਦੇਖਿਆ ਹੈ ?

**ਪ੍ਰਸ਼ਨਕਰਤਾ** : ਫਿਰ ਇਹ ਆਫ਼ਿਸ ਜਾਂਦੇ ਹਾਂ, ਕੰਮ ਕਰਦੇ ਹਾਂ ਉਹ ਕੀ ਹੈ ?

**ਦਾਦਾਸ਼੍ਰੀ** : ਇਹ ਤਾਂ ਰੌਂਗ ਬਿਲੀਫ਼ ਹੈ ਕਿ 'ਮੈਂ ਕਰਦਾ ਹਾਂ।' ਇਹ ਤਾਂ ਆਟੋਮੈਟਿਕ (ਆਪਣੇ ਆਪ) ਹੋ ਜਾਂਦਾ ਹੈ। ਸੰਡਾਸ ਤੁਸੀਂ ਕਰਦੇ ਹੋ ਕਿ ਐਵੇਂ ਹੀ

ਹੋ ਜਾਂਦਾ ਹੈ ? ਲੋਕ ਕਹਿੰਦੇ ਹਨ ਕਿ 'ਮੈਂ ਸੰਡਾਸ ਗਿਆ ਸੀ।' ਨੀਂਦ ਤੁਸੀਂ ਲੈਂਦੇ ਹੋ ਕਿ ਐਂਵੇ ਹੀ ਆ ਜਾਂਦੀ ਹੈ ?

**ਪ੍ਰਸ਼ਨਕਰਤਾ** : ਐਵੇਂ ਹੀ ਆ ਜਾਂਦੀ ਹੈ।

**ਦਾਦਾਸ਼੍ਰੀ** : ਤਾਂ ਜੇ ਉੱਠਣਾ ਹੋਵੇ ਤਾਂ ਤੁਸੀਂ ਉੱਠਦੇ ਹੋ ਕਿ ਕੋਈ ਉਠਾਉਂਦਾ ਹੈ ?

**ਪ੍ਰਸ਼ਨਕਰਤਾ** : ਐਵੇਂ ਹੀ ਉੱਠ ਜਾਂਦੇ ਹਾਂ।

**ਦਾਦਾਸ਼੍ਰੀ** : ਤਾਂ, ਇਹ ਤੁਹਾਡੇ ਹੱਥ ਵਿੱਚ ਨਹੀਂ ਹੈ, ਤਾਂ ਤੁਹਾਡੇ ਹੱਥ ਵਿੱਚ ਕੀ ਹੈ ? ਤੁਸੀਂ ਤਾਂ ਸਿਰਫ਼ ਅਹੰਕਾਰ ਕਰਦੇ ਹੋ ਕਿ, 'ਮੈਂ ਇਹ ਕੀਤਾ, ਮੈਂ ਸੌਂ ਗਿਆ।' ਫਿਰ ਕਦੇ ਕਹਿੰਦੇ ਹੋ ਕਿ 'ਮੈਨੂੰ ਅੱਜ ਤਾਂ ਨੀਂਦ ਹੀ ਨਹੀਂ ਆਈ।' ਇਹ ਸਭ ਵਿਰੋਧਾਭਾਸ (ਇੱਕ-ਦੂਜੇ ਦੇ ਵਿਰੁੱਧ ਗੱਲਾਂ) ਹੈ। 'ਅਸੀਂ ਸਵੇਰੇ ਜਲਦੀ ਉੱਠਦੇ ਹਾਂ', ਕਹਿੰਦੇ ਹਨ, ਤਾਂ ਫਿਰ ਘੜੀ ਕਿਉਂ ਰੱਖਦੇ ਹੋ ? ਅਤੇ ਕਹਿੰਦੇ ਹਨ, 'ਮੈਂ ਖਾਧਾ।' ਆ.....ਹਾ.....! ਵੱਡਾ ਆਇਆ ਖਾਣ ਵਾਲਾ!!! ਉਹ ਤਾਂ ਦੰਦ ਚਬਾਉਂਦੇ ਹਨ, ਜੀਭ ਸਵਾਦ ਲੈਂਦੀ ਹੈ ਅਤੇ ਇਹ ਹੱਥ ਕੰਮ ਕਰਦੇ ਹਨ, ਉਹ ਸਭ ਮਕੈਨੀਕਲੀ (ਯੰਤਰਿਕ ਤੌਰ 'ਤੇ) ਹੋ ਜਾਂਦਾ ਹੈ। ਤੁਸੀਂ ਤਾਂ ਸਿਰਫ਼ ਅਹੰਕਾਰ ਕਰਦੇ ਹੋ।

**ਪ੍ਰਸ਼ਨਕਰਤਾ** : ਫਿਰ ਮੈਂ ਕੀ ਕਰਦਾ ਹਾਂ ?

**ਦਾਦਾਸ਼੍ਰੀ** : ਤੁਸੀਂ ਕੁੱਝ ਵੀ ਨਹੀਂ ਕਰਦੇ ਹੋ। ਤੁਸੀਂ ਕੰਮ ਵਿੱਚ ਖਰਾਬੀ ਹੀ ਕਰਦੇ ਹੋ (ਅਹੰਕਾਰ ਕਰਕੇ)।

## ਅਨੰਤ ਸ਼ਕਤੀਵਾਲਾ, ਬੰਧਨ ਵਿੱਚ

ਇਹ ਸਭ ਮਕੈਨੀਕਲੀ (ਯੰਤਰਿਕ ਤੌਰ 'ਤੇ) ਹੁੰਦਾ ਹੈ। ਵਿਆਹ ਵੀ ਕਰਦਾ ਹੈ ਉਹ ਮਕੈਨੀਕਲੀ ਹੋ ਜਾਂਦਾ ਹੈ। ਜੁਆਕ ਵੀ ਹੁੰਦਾ ਹੈ, ਉਹ ਮਕੈਨੀਕਲੀ ਹੋ ਜਾਂਦਾ ਹੈ। ਤੁਸੀਂ ਖੁਦ ਕੌਣ ਹੋ, ਇਹ ਰੀਅਲਾਈਜ਼ (ਸਾਖ਼ਸ਼ਾਤਕਾਰ) ਹੋ ਜਾਵੇ, ਫਿਰ ਤੁਸੀਂ ਮਕੈਨੀਕਲੀ ਨਹੀਂ ਰਹੋਗੇ। ਤੁਸੀਂ ਖੁਦ ਕਰਦੇ ਹੋ ਜਾਂ ਭਗਵਾਨ ਕਰਵਾਉਂਦਾ ਹੈ, ਉਸਦੀ ਖੋਜ ਤਾਂ ਕਰਨੀ ਚਾਹੀਦੀ ਹੈ ਨਾ ? ਤੁਸੀਂ ਜੋ ਖੁਦ ਕਰਦੇ ਹੋ, ਤਾਂ ਤੁਹਾਡੀ

ਮਰਜ਼ੀ ਦੇ ਮੁਤਾਬਿਕ ਕੀ ਹਰੇਕ ਚੀਜ਼ ਹੋ ਸਕਦੀ ਹੈ ? ਇਸ ਤਰ੍ਹਾਂ 100% (ਸੌ ਪ੍ਰਤੀਸ਼ਤ) ਹੋ ਸਕਦਾ ਹੈ ?

**ਪ੍ਰਸ਼ਨਕਰਤਾ :** 100% ਤਾਂ ਨਹੀਂ ਹੁੰਦਾ।

**ਦਾਦਾਸ਼੍ਰੀ :** ਹਾਂ, ਤਾਂ ਤੁਸੀਂ ਖੁਦ 'ਕਰਤਾ' ਨਹੀਂ ਹੋ। ਪਰ ਤੁਹਾਨੂੰ ਇਸ ਤਰ੍ਹਾਂ ਲੱਗਦਾ ਹੈ ਕਿ ਮੈਂ ਹੀ ਕਰਤਾ ਹਾਂ।

**ਪ੍ਰਸ਼ਨਕਰਤਾ :** ਰੱਬ ਕਰਵਾਉਂਦਾ ਹੈ।

**ਦਾਦਾਸ਼੍ਰੀ :** ਨਹੀਂ, ਇਹ ਰੱਬ ਵੀ ਨਹੀਂ ਕਰਵਾਉਂਦਾ। ਜੇ ਰੱਬ ਕਰਵਾਏ ਤਾਂ, ਚੋਰ ਕਹਿੰਦੇ ਹਨ, 'ਕਿ ਸਾਨੂੰ ਭਗਵਾਨ ਪ੍ਰੇਰਣਾ ਦਿੰਦਾ ਹੈ।' ਓਏ ਭਾਈ, ਰੱਬ ਇਹੋ ਜਿਹੀ ਪ੍ਰੇਰਣਾ ਦੇਣ ਵਾਲਾ ਨਹੀਂ ਹੈ। ਉਹ ਇਸ ਵਿੱਚ ਹੱਥ ਹੀ ਨਹੀਂ ਪਾਉਂਦਾ।

# ਵਿਹਾਰ-ਜਗਤ ਵਿੱਚ, ਤੁਹਾਡੀ ਸੱਤਾ ਕਿੰਨੀ ?

ਤੁਹਾਡੀ ਇੱਛਾ ਨਾ ਹੋਵੇ ਤਾਂ ਵੀ ਤੁਸੀਂ ਕਰਮ ਬੰਨ੍ਹਦੇ ਹੋ। ਕਿਉਂਕਿ ਤੁਸੀਂ ਇਸ ਤਰ੍ਹਾਂ ਮੰਨਦੇ ਹੋ ਕਿ 'ਮੈਂ ਕਰਤਾ ਹਾਂ ਅਤੇ ਇਹ ਮੈਂ ਕੀਤਾ, ਇਹ ਮੈਂ ਕੀਤਾ।'

**ਪ੍ਰਸ਼ਨਕਰਤਾ :** ਜੋ ਆਦਮੀ ਸਭ ਤੋਂ ਪਹਿਲਾਂ ਜੰਮਿਆ, ਉਸ ਨੂੰ ਤਾਂ ਕੋਈ ਕਰਮ ਨਹੀਂ ਹੋਵੇਗਾ ਨਾ ?

**ਦਾਦਾਸ਼੍ਰੀ :** ਕੋਈ ਪਹਿਲਾਂ ਜੰਮਿਆ ਹੀ ਨਹੀਂ। ਇਸ ਜਗਤ ਵਿੱਚ ਪਹਿਲਾਂ-ਪਿੱਛੇ (ਅੱਗੇ-ਪਿੱਛੇ) ਕੋਈ ਚੀਜ਼ ਹੈ ਹੀ ਨਹੀਂ। ਸਰਕਲ (ਗੋਲ) ਹੈ, ਉਸ ਵਿੱਚ ਕੌਣ ਪਹਿਲਾ ? ਇਸ ਵਿੱਚ ਕੋਈ ਪਹਿਲਾ ਨਹੀਂ, ਆਦਿ ਨਹੀਂ, ਅੰਤ ਨਹੀਂ। ਸਭ ਅਨਾਦਿ-ਅਨੰਤ ਹੈ। ਕੋਈ ਪਹਿਲਾਂ ਜੰਮਿਆ ਹੈ, ਉਹ ਬੁੱਧੀ ਦੀ ਗੱਲ ਹੈ। ਬੁੱਧੀ ਨਾਲ ਸੌਲਵ ਹੀ ਨਹੀਂ ਹੁੰਦਾ ਹੈ, ਗਿਆਨ ਨਾਲ solution (ਹੱਲ) ਆਉਂਦਾ ਹੈ। ਛੇ ਤੱਤ ਅਵਿਨਾਸ਼ੀ ਹਨ। ਇਹਨਾਂ ਛੇ ਤੱਤਾਂ ਦਾ ਨਿਰੰਤਰ ਸਮਸਰਣ ਹੁੰਦਾ ਹੈ, ਯਾਨੀ ਪਰਿਵਰਤਨ ਹੁੰਦਾ ਹੈ। ਇਸ ਵਿੱਚ ਸਭ ਅਵਸਥਾਵਾਂ ਖੜ੍ਹੀਆਂ ਹੋ ਜਾਂਦੀਆਂ ਹਨ ਅਤੇ ਸਭ ਅਵਸਥਾਵਾਂ ਵਿਨਾਸ਼ੀ ਹਨ।

ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਦਾ ਮਤਲਬ ਕੀ ? ਸਮਾਂ, ਸਪੇਸ (ਜਗ੍ਹਾ), ਕਰਮ ਦਾ ਫ਼ਲ, ਇਹ ਸਭ ਇਕੱਠਾ ਹੋ ਜਾਵੇ ਤਾਂ ਫਾਂਸੀ ਦੀ ਸਜ਼ਾ ਹੋ ਜਾਂਦੀ ਹੈ। ਸਜ਼ਾ ਦੇਣਾ ਜੱਜ ਦੇ ਹੱਥ ਵਿੱਚ ਨਹੀਂ ਹੈ। ਕੋਈ ਆਦਮੀ ਇਹੋ ਜਿਹਾ ਜੰਮਿਆ ਹੀ ਨਹੀਂ ਹੈ ਕਿ ਜਿਸਦੇ ਹੱਥ ਵਿੱਚ ਸੁਤੰਤਰ ਸ਼ਕਤੀ ਹੋਵੇ, ਕਿਉਂਕਿ ਸਭ ਪਰ-ਸ਼ਕਤੀ ਹੈ। ਕੁਦਰਤ ਆਪਣੇ ਫੇਵਰ (ਪੱਖ) ਵਿੱਚ ਹੈ ਤਾਂ ਤੁਸੀਂ ਮੰਨ ਲੈਂਦੇ ਹੋ ਕਿ, 'ਮੈਂ ਕੀਤਾ, ਮੈਂ ਕਰਤਾ ਹਾਂ।'

ਜਿੱਥੇ ਕਰਨਾ ਪੈਂਦਾ ਹੈ, ਉੱਥੇ ਭ੍ਰਾਂਤੀ ਵੱਧਦੀ ਹੈ। ਫਿਰ ਜੋ ਕੁੱਝ ਵੀ ਕਰਦਾ ਹੈ ਉਸ ਨਾਲ ਭ੍ਰਾਂਤੀ ਹੋਰ ਵੱਧ ਜਾਂਦੀ ਹੈ। 'ਗਿਆਨੀ ਪੁਰਖ' ਮਿਲਣ ਤਾਂ ਕਰਨ ਦਾ ਕੁੱਝ ਵੀ ਨਹੀਂ ਰਹਿੰਦਾ। ਕਰਨ ਨਾਲ ਭ੍ਰਾਂਤੀ (ਭਰਮ) ਵੱਧ ਜਾਂਦੀ ਹੈ। ਜਪ ਕਰੋਗੇ ਤਾਂ ਭ੍ਰਾਂਤੀ ਵੱਧ ਜਾਂਦੀ ਹੈ। ਤਪ ਕਰੋਗੇ ਤਾਂ ਭ੍ਰਾਂਤੀ ਵੱਧ ਜਾਂਦੀ ਹੈ, ਉਪਵਾਸ (ਵਰਤ) ਕਰੋਗੇ ਤਾਂ ਭ੍ਰਾਂਤੀ ਵੱਧ ਜਾਂਦੀ ਹੈ। ਕਿਤਾਬ ਪੜ੍ਹਿਆ ਕਰੀਏ ਤਾਂ ਭ੍ਰਾਂਤੀ ਵੱਧ ਜਾਂਦੀ ਹੈ। ਅਸੀਂ ਇਹ ਕੀਤਾ, ਅਸੀਂ ਉਹ ਕੀਤਾ, ਇਹ ਸਭ ਭ੍ਰਾਂਤੀ ਹੈ। 'ਗਿਆਨੀ ਪੁਰਖ' ਦੀ ਕਿਰਪਾ ਮਿਲ ਜਾਵੇ ਤਾਂ ਫਿਰ 'ਕਰਨਾ' ਕੁੱਝ ਵੀ ਨਹੀਂ ਹੈ, ਫਿਰ ਸਭ ਸਹਿਜ ਹੁੰਦਾ ਹੈ।

ਕੋਈ ਆਦਮੀ ਖਾਣਾ ਖਾ ਹੀ ਨਹੀਂ ਸਕਦਾ, ਸਿਰਫ਼ ਅਹੰਕਾਰ ਕਰਦਾ ਹੈ ਕਿ ਮੈਂ ਖਾਣਾ ਖਾਧਾ। ਫਿਰ ਬਿਮਾਰ ਕਿਉਂ ਹੋ ਜਾਂਦਾ ਹੈ ? ਬਿਮਾਰ ਹੋ ਗਿਆ ਤਾਂ ਫਿਰ ਕਿਉਂ ਨਹੀਂ ਖਾ ਸਕਦਾ ? ਤਾਂ ਪਹਿਲਾਂ ਵੀ ਖਾਣ ਦੀ ਕੋਸ਼ਿਸ਼ ਤੁਹਾਡੀ ਸੀ ? ਪਹਿਲਾਂ ਖਾਂਦੇ ਸੀ ਤਾਂ ਹੁਣ ਕਿਉਂ ਨਹੀਂ ਖਾਂਦੇ ? ਇਸ ਤਰ੍ਹਾਂ ਕਦੇ ਵਿਚਾਰ ਹੀ ਨਹੀਂ ਕੀਤਾ ? ਇਹ ਸਭ ਨੇਚਰ (ਕੁਦਰਤ) ਹੀ ਚਲਾਉਂਦੀ ਹੈ, ਭਗਵਾਨ ਨਹੀਂ ਚਲਾਉਂਦਾ। ਰਾਤ ਨੂੰ ਜਦੋਂ ਸੌਂ ਜਾਂਦੇ ਹਾਂ ਓਦੋਂ ਵੀ ਦੁਨੀਆ ਚੱਲ ਰਹੀ ਹੁੰਦੀ ਹੈ। ਦੁਨੀਆ ਇੱਕ ਮਿੰਟ ਵੀ ਖੜ੍ਹੀ ਨਹੀਂ ਰਹਿੰਦੀ। ਕੋਈ ਆਦਮੀ ਦਾਰੂ ਪੀ ਕੇ ਡਿੱਗ ਜਾਂਦਾ ਹੈ, ਤਾਂ ਵੀ ਦੁਨੀਆ ਚੱਲ ਰਹੀ ਹੁੰਦੀ ਹੈ। ਤੁਸੀਂ ਕਦੇ ਬ੍ਰਾਂਡੀ (ਦਾਰੂ) ਪੀਤੀ ਹੈ ?

**ਪ੍ਰਸ਼ਨਕਰਤਾ** : ਹਾਂ।

**ਦਾਦਾਸ਼੍ਰੀ** : ਉਸ ਟਾਈਮ ਵੀ ਸੰਸਾਰ ਚਲਦਾ ਰਹਿੰਦਾ ਹੈ, ਖੜ੍ਹਾ ਨਹੀਂ ਰਹਿੰਦਾ। ਤੁਸੀਂ ਦਾਰੂ ਪੀ ਕੇ ਦਿਮਾਗ ਦੀ ਕਿਸੇ ਵੀ ਮਸਤੀ ਵਿੱਚ ਹੋਵੋ, ਪਰ ਦੁਨੀਆ ਚੱਲ ਰਹੀ ਹੁੰਦੀ ਹੈ, ਉਹ ਰੁਕ ਨਹੀਂ ਜਾਂਦੀ।

ਸੰਸਾਰ ਦਾ ਵਿਹਾਰ ਤੁਹਾਡੇ ਜਨਮ ਤੋਂ ਪਹਿਲਾਂ ਵੀ ਚੱਲਦਾ ਸੀ ਅਤੇ ਤੁਹਾਡੇ ਮਰਨ ਤੋਂ ਬਾਅਦ ਵੀ ਚੱਲੇਗਾ। ਸੰਸਾਰ ਵਿਹਾਰ ਤਾਂ ਸਾਪੇਕਸ਼ ਹੈ। ਲੋਕ ਕੀ ਕਹਿੰਦੇ ਹਨ ਕਿ, 'ਅਸੀਂ ਨਾ ਹੁੰਦੇ ਤਾਂ ਕੀ ਹੁੰਦਾ ? ਦੁਨੀਆ ਇੰਝ ਦੀ ਹੋ ਜਾਂਦੀ ?'

ਇਹ ਬੌਂਦਰੇਸ਼ਨ (ਝੰਜਟ) ਛੱਡ ਦੇਓ। ਉਹ ਸਭ ਅਹੰਕਾਰ ਦਾ ਬੌਂਦਰੇਸ਼ਨ ਹੈ। ਅਸੀਂ ਇਸ ਤਰ੍ਹਾਂ ਕਰਦੇ ਹਾਂ, ਅਸੀਂ ਬੱਚਿਆਂ ਨੂੰ ਵੱਡਾ ਕੀਤਾ, ਅਸੀਂ ਬੱਚਿਆਂ ਨੂੰ ਪੜ੍ਹਾਉਂਦੇ ਹਾਂ, ਅਸੀਂ ਇਹ ਕੀਤਾ, ਅਸੀਂ ਉਹ ਕੀਤਾ, ਉਹ ਸਭ ਅਹੰਕਾਰ ਹੈ। ਇੱਕ ਆਦਮੀ ਨੇ ਗਾਂ ਨੂੰ ਮਾਰਨ ਦਾ ਵਿਚਾਰ ਕੀਤਾ ਅਤੇ ਇੱਕ ਆਦਮੀ ਨੇ ਗਾਂ ਨੂੰ ਬਚਾਉਣ ਦਾ ਵਿਚਾਰ ਕੀਤਾ ਤਾਂ ਭਗਵਾਨ ਦੇ ਕੋਲ ਕਿਸ ਆਦਮੀ ਦੀ ਕੀਮਤ ਹੈ ? ਭਗਵਾਨ ਕੀ ਕਹਿੰਦੇ ਹਨ ਕਿ 'ਇੱਥੇ ਕਿਸੇ ਦੀ ਕੀਮਤ ਨਹੀਂ ਹੈ। ਤੂੰ ਮਾਰਨ ਦਾ ਅਹੰਕਾਰ ਕਰਦਾ ਹੈ ਅਤੇ ਉਹ ਬਚਾਉਣ ਦਾ ਅਹੰਕਾਰ ਕਰਦਾ ਹੈ। ਸਾਡੇ ਕੋਲ ਅਹੰਕਾਰ ਵਾਲਾ ਨਹੀਂ ਚੱਲੇਗਾ।' ਅਹੰਕਾਰ ਨਹੀਂ ਕਰਨਾ ਚਾਹੀਦਾ ਕਿ 'ਮੈਂ ਇਹ ਤਿਆਗਿਆ।' ਅਨੰਤ ਜਨਮਾਂ ਤੋਂ ਉਹੀ ਕਰਦਾ ਆਇਆ ਹੈ ਨਾ ? ਇਸ ਨਾਲ ਫ਼ਾਇਦਾ ਕੀ ਹੈ ? ਰਿਲੇਟਿਵ ਫ਼ਾਇਦਾ ਹੈ। ਮਨੁੱਖ ਵਿੱਚੋਂ ਦੇਵਗਤੀ ਵਿੱਚ ਜਾਂਦਾ ਹੈ। ਪਰ ਰੀਅਲ ਫ਼ਾਇਦਾ ਨਹੀਂ ਮਿਲੇਗਾ। ਰੀਅਲ ਫ਼ਾਇਦਾ ਤਾਂ ਮੁਕਤ ਪੁਰਖ ਮਿਲ ਜਾਣ, ਮੋਕਸ਼ ਦਾਤਾ ਪੁਰਖ ਮਿਲ ਜਾਣ ਅਤੇ ਮੋਕਸ਼ ਦਾ ਦਾਨ ਮਿਲੇ ਤਾਂ ਕੰਮ ਹੋਵੇਗਾ।

ਇੱਕ ਬ੍ਰਾਹਮਣ ਦੇ ਦੋ ਮੁੰਡੇ ਸਨ। ਇੱਕ ਤਿੰਨ ਸਾਲ ਦਾ ਤੇ ਦੂਸਰਾ ਡੇਢ ਸਾਲ ਦਾ। ਉਹ ਬ੍ਰਾਹਮਣ ਮਰ ਗਿਆ ਅਤੇ ਉਸਦੀ ਔਰਤ ਵੀ ਮਰ ਗਈ। ਪਿੰਡ ਵਿੱਚ ਕੋਈ ਵੀ ਦੂਸਰਾ ਬ੍ਰਾਹਮਣ ਉਹਨਾਂ ਬੱਚਿਆਂ ਨੂੰ ਲੈਣ ਲਈ ਤਿਆਰ ਨਾ ਹੋਇਆ। ਪਿੰਡ ਵਿੱਚ ਇੱਕ ਰਾਜਪੂਤ ਸੀ, ਉਸਦੇ ਕੋਈ ਬੱਚਾ ਨਹੀਂ ਸੀ। ਉਹ ਕਹਿਣ ਲੱਗਿਆ ਕਿ 'ਮੈਨੂੰ ਇੱਕ ਮੁੰਡਾ ਦੇ ਦਿਓ' ਤਾਂ ਪਿੰਡ ਵਾਲਿਆਂ ਨੇ ਵੱਡਾ ਮੁੰਡਾ ਦੇ ਦਿੱਤਾ। ਦੂਸਰੇ ਡੇਢ ਸਾਲ ਦੇ ਮੁੰਡੇ ਨੂੰ ਲੈਣ ਲਈ ਕੋਈ ਤਿਆਰ ਨਹੀਂ ਹੋਇਆ। ਫਿਰ ਇੱਕ ਹਰਿਜਨ ਬੋਲਿਆ ਕਿ 'ਮੇਰੇ ਕੋਈ ਔਲਾਦ ਨਹੀਂ ਹੈ, ਜੇ ਇਹ ਮੁੰਡਾ ਮੈਨੂੰ ਦੇ ਦਿਓ ਤਾਂ ਬੜੀ ਮਿਹਰਬਾਨੀ ਹੋਵੇਗੀ' ਤਾਂ ਪਿੰਡ ਵਾਲਿਆਂ ਨੇ ਵਿਚਾਰ ਕੀਤਾ ਕਿ ਵਿਚਾਰਾ ਮਰ ਜਾਵੇਗਾ, ਇਸ ਨਾਲੋਂ ਹਰਿਜਨ ਦੇ ਕੋਲ ਜਾਵੇ ਤਾਂ ਠੀਕ ਹੈ। ਜਿਊਂਦਾ ਤਾਂ ਰਹੇਗਾ। ਤੇ ਦੂਸਰੇ ਮੁੰਡੇ ਨੂੰ ਹਰਿਜਨ ਲੈ ਗਿਆ।

ਦੋਵੇਂ ਮੁੰਡੇ ਵੱਡੇ ਹੋ ਗਏ। ਜਿਹੜਾ ਰਾਜਪੂਤ ਦੇ ਕੋਲ ਸੀ ਉਹ ਵੀਹ ਸਾਲ ਦਾ ਹੋ ਗਿਆ ਤੇ ਜੋ ਹਰਿਜਨ ਦੇ ਕੋਲ ਸੀ ਉਹ ਅਠਾਰ੍ਹਾਂ ਸਾਲਾਂ ਦਾ ਹੋ

ਗਿਆ। ਹਰਿਜਨ ਵਾਲਾ ਮੁੰਡਾ ਕੀ ਕਰਦਾ ਸੀ ? ਦਾਰੂ ਬਣਾਉਂਦਾ ਸੀ, ਪੀਂਦਾ ਸੀ 'ਤੇ ਦਾਰੂ ਵੇਚਦਾ ਵੀ ਸੀ। ਰਾਜਪੂਤ ਦੇ ਕੋਲ ਜੋ ਮੁੰਡਾ ਸੀ ਉਸਨੂੰ ਸਮਝ ਵਿੱਚ ਆ ਗਿਆ ਕਿ ਦਾਰੂ ਪੀਣਾ ਮਾੜਾ ਹੈ, ਇਹ ਚੰਗੀ ਚੀਜ਼ ਨਹੀਂ ਹੈ। ਦੋਵੇਂ ਹੀ ਭਰਾ ਬ੍ਰਾਹਮਣ ਸਨ। ਪਰ ਇੱਕ ਨੂੰ ਹਰਿਜਨ ਦਾ ਸੰਯੋਗ ਮਿਲ ਗਿਆ ਅਤੇ ਦੂਸਰੇ ਨੂੰ ਰਾਜਪੂਤ ਦਾ ਚੰਗਾ ਸੰਯੋਗ ਮਿਲ ਗਿਆ। ਕਿਸੇ ਨੇ ਭਗਵਾਨ ਨੂੰ ਪੁੱਛਿਆ ਕਿ ਇਹਨਾਂ ਦੋਵਾਂ ਵਿੱਚੋਂ ਕਿਹੜਾ ਚੰਗਾ ਹੈ ? ਤਾਂ ਭਗਵਾਨ ਨੇ ਕਿਹਾ ਕਿ 'ਇੱਕ ਦਾਰੂ ਨਾ ਪੀਣ ਦਾ ਅਹੰਕਾਰ ਕਰਦਾ ਹੈ ਅਤੇ ਦੂਸਰਾ ਦਾਰੂ ਪੀਣ ਦਾ ਅਹੰਕਾਰ ਕਰਦਾ ਹੈ। ਮੋਕਸ਼ ਦੇ ਲਈ ਦੋਵੇਂ ਕੰਮ ਦੇ ਨਹੀਂ ਹਨ। ਆਪਣੀ ਜ਼ਿੰਮੇਦਾਰੀ 'ਤੇ ਕਰਦੇ ਹਨ। ਜੋ ਪੀਣ ਦਾ ਅਹੰਕਾਰ ਕਰਦਾ ਹੈ ਉਸਦੀ ਆਪਣੀ ਜ਼ਿੰਮੇਦਾਰੀ ਹੈ ਅਤੇ ਜੋ ਨਹੀਂ ਪੀਣ ਦਾ ਅਹੰਕਾਰ ਕਰਦਾ ਹੈ ਉਸਦੀ ਵੀ ਆਪਣੀ ਜ਼ਿੰਮੇਦਾਰੀ ਹੈ।'

ਸੱਚੀ ਗੱਲ ਦਾ ਸਮਾਧਾਨ ਜ਼ਰੂਰ ਹੋਣਾ ਚਾਹੀਦਾ ਹੈ। ਫਿਰ ਸ਼ੰਕਾ ਨਹੀਂ ਰਹੇਗੀ।

ਅਸੀਂ ਕਹਿੰਦੇ ਹਾਂ ਕਿ ਇਹ ਸਭ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ। ਭਗਵਾਨ ਨੂੰ ਕੁੱਝ ਵੀ ਕਰਨਾ ਨਹੀਂ ਪੈਂਦਾ। ਏਦਾਂ ਹੀ ਸੰਜੋਗ ਮਿਲ ਜਾਂਦੇ ਹਨ ਅਤੇ ਕੰਮ ਹੋ ਜਾਂਦਾ ਹੈ। ਸਾਇੰਟਿਫ਼ਿਕ (ਵਿਗਿਆਨਿਕ) ਤਰੀਕੇ ਨਾਲ ਹੀ ਹੁੰਦਾ ਹੈ ਪਰ ਆਦਮੀ ਕਹਿੰਦਾ ਹੈ ਕਿ 'ਮੈਂ ਇਹ ਕੀਤਾ, ਮੈਂ ਉਹ ਕੀਤਾ,' ਉਹ ਸਿਰਫ਼ ਅਹੰਕਾਰ ਹੈ।

**ਪ੍ਰਸ਼ਨਕਰਤਾ** : ਉਹ ਠੀਕ ਹੈ ਕਿ ਅਹੰਕਾਰ ਨਹੀਂ ਹੋਣਾ ਚਾਹੀਦਾ, ਪਰ ਕੁੱਝ ਕੋਸ਼ਿਸ਼ ਤਾਂ ਕਰਨੀ ਹੀ ਪਵੇਗੀ ਨਾ ? ਬਿਨਾਂ ਕਰੇ ਕੁੱਝ ਹੋਵੇਗਾ ਹੀ ਨਹੀਂ।

**ਦਾਦਾਸ਼੍ਰੀ** : ਕੋਸ਼ਿਸ਼ ਤਾਂ ਦੂਸਰੀ ਸ਼ਕਤੀ ਤੁਹਾਡੇ ਕੋਲੋਂ ਕਰਵਾਉਂਦੀ ਹੈ। ਤੁਹਾਨੂੰ ਇਸ ਵਿੱਚ ਅਹੰਕਾਰ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ। ਉਹ ਸ਼ਕਤੀ ਹੀ ਸਭ ਕਰਵਾਉਂਦੀ ਹੈ। ਤੁਹਾਨੂੰ ਦੇਖਣ ਦੀ ਜ਼ਰੂਰਤ ਹੈ ਕਿ, ਕੀ ਹੋ ਰਿਹਾ ਹੈ। ਇਹ ਰਵਿੰਦਰ (ਰਵਿੰਦਰ ਦੀ ਜਗ੍ਹਾ ਆਪਣਾ ਨਾਮ ਸਮਝੋ) ਕੀ ਕਰ ਰਿਹਾ ਹੈ ? ਉਹ ਤੁਹਾਨੂੰ ਦੇਖਣ ਦੀ ਜ਼ਰੂਰਤ ਹੈ। ਕੰਮ-ਕਾਜ ਸਭ ਕਰਨਾ ਹੈ ਅਤੇ ਕਹਿਣਾ ਵੀ ਹੈ ਕਿ 'ਇਹ ਮੈਂ ਕੀਤਾ' ਪਰ ਡਰਾਮੈਟਿਕ (ਨਾਟਕ ਦੀ ਤਰ੍ਹਾਂ) ਬੋਲਣਾ ਹੈ। ਪਰ ਬਿਲੀਫ਼ (ਮਾਨਤਾ) ਵਿੱਚ ਨਹੀਂ ਹੋਣਾ ਚਾਹੀਦਾ ਕਿ 'ਇਹ ਮੈਂ ਕੀਤਾ।' ਇਹ ਬਿਲੀਫ਼ ਵਿੱਚ ਰਹਿੰਦਾ ਹੈ ਕਿ 'ਇਹ ਮੈਂ ਕੀਤਾ' ਉਹੀ ਗਲਤੀ ਹੈ। ਜਿਵੇਂ ਡਰਾਮੇ (ਨਾਟਕ) ਵਿੱਚ ਭਰਤਹਰੀ ਦਾ ਰੋਲ ਕਰਦਾ ਹੈ। ਪਰ ਉਹ ਅੰਦਰੋਂ ਜਾਣਦਾ ਹੈ ਕਿ ਮੈਂ ਲੱਛਮੀ ਚੰਦ ਹਾਂ। ਉਹ ਇਹ ਨਹੀਂ ਭੁੱਲਦਾ। ਉਹ ਜਾਣਦਾ ਹੈ ਕਿ, 'ਮੈਂ ਲੱਛਮੀ

ਚੰਦ ਹਾਂ,' ਇਸ ਲਈ ਭਰਤਹਰੀ ਦੇ ਨਾਟਕ ਵਿੱਚ ਉਸਨੂੰ ਰਾਗ-ਦਵੇਸ਼ ਨਹੀਂ ਹੁੰਦਾ। ਇਸ ਤਰ੍ਹਾਂ ਖੁਦ ਨੂੰ ਪਹਿਚਾਣ ਲਿਆ, ਤਾਂ ਫਿਰ ਰਾਗ-ਦਵੇਸ਼ ਨਹੀ ਹੁੰਦਾ। ਇਹ ਸਭ ਨਾਟਕ ਹੀ ਹੈ। ਖੁਦ ਪਰਮਾਨੈਂਟ (ਅਵਿਨਾਸ਼ੀ) ਹੈ ਅਤੇ ਡਰਾਮਾ (ਰੋਲ) ਕਰਦੇ ਹਨ। ਇੱਧਰ ਇਸਦਾ ਜੁਆਕ ਹੋ ਕੇ ਆਇਆ, ਉਹ ਡਰਾਮਾ ਪੂਰਾ ਹੋ ਜਾਵੇਗਾ, ਫਿਰ ਦੂਸਰੇ ਦੇ ਉੱਥੇ ਡਰਾਮਾ ਕਰੇਗਾ, ਫਿਰ ਤੀਸਰੇ ਦੇ ਉੱਥੇ ਡਰਾਮਾ ਕਰੇਗਾ। The world is the drama itself. ਸਮਝ ਗਏ ਨਾ ? ਹੁਣ ਤੁਸੀਂ ਰਵਿੰਦਰ ਦਾ ਡਰਾਮਾ ਕਰਦੇ ਹੋ। ਇਸ ਡਰਾਮੇ ਵਿੱਚ ਮਾਰਨ ਦਾ, ਮਾਰ ਖਾਣ ਦਾ, ਰੋਣ ਦਾ, ਸਭ ਕੁੱਝ ਕਰਨਾ ਹੈ, ਪਰ ਰਾਗ-ਦਵੇਸ਼ ਨਹੀਂ ਕਰਨਾ ਹੈ। ਇਸ ਤਰ੍ਹਾਂ-ਉਸ ਤਰ੍ਹਾਂ ਸਭ ਗੱਲਬਾਤ ਕਰਨੀ ਹੈ ਪਰ ਸਭ ਸੁਪਰਫਲੂਅਸ (ਦਿਖਾਵੇ ਦੀ ਤਰ੍ਹਾਂ) ਪਿੱਛੇ ਕੁੱਝ ਵੀ ਨਹੀਂ, ਇਸ ਤਰ੍ਹਾਂ ਰਹਿਣਾ ਹੈ। ਇਹ ਡਰਾਮਾ ਹੈ, ਇਸਦਾ ਰਿਹਰਸਲ (ਪੂਰਵ-ਅਭਿਆਸ) ਵੀ ਹੋ ਗਿਆ ਹੈ। ਤੁਸੀਂ ਇਸ ਵਿੱਚ ਨਵਾਂ ਕੁੱਝ ਕਰਦੇ ਹੀ ਨਹੀਂ।

## ਜਗਤ ਕਰਤਾ-ਅਸਲ ਵਿੱਚ ਕੌਣ ?

ਇਹ ਸ਼ਾਸਤਰਾਂ (ਗ੍ਰੰਥਾਂ) ਤੋਂ ਬਾਹਰ ਦੀਆਂ ਗੱਲਾਂ ਹਨ। ਸਾਨੂੰ ਦੋ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਪੈਂਦੀਆਂ ਹਨ। ਤੁਹਾਡੇ ਵਰਗਾ ਬਹੁਤ ਹੀ ਵਿਚਾਰਸ਼ੀਲ ਆਦਮੀ ਹੋਵੇ, ਤੇ ਉਹ ਪੁੱਛੇ ਕਿ 'ਇਹ ਦੁਨੀਆ ਕਿਸ ਨੇ ਬਣਾਈ ?' ਤਾਂ ਅਸੀਂ ਕਹਾਂਗੇ ਕਿ 'God is not the creator of this world at all !' (ਭਗਵਾਨ ਇਸ ਦੁਨੀਆ ਦਾ ਰਚੇਤਾ, ਰਚਣ ਵਾਲਾ ਬਿਲਕੁਲ ਵੀ ਨਹੀਂ ਹੈ) ਪਰ ਆਮ ਲੋਕ ਸਾਨੂੰ ਪੁੱਛਣ ਅਤੇ ਵੱਡੇ ਸਮਾਗਮ ਵਿੱਚ ਇੰਝ ਪੁੱਛਣ ਤਾਂ ਅਸੀਂ ਇਸ ਤਰ੍ਹਾਂ ਕਹਾਂਗੇ ਕਿ God is the creator (ਭਗਵਾਨ ਰਚੇਤਾ ਹੈ) ਕਿਉਂਕਿ ਉਹ ਫ਼ੈਕਟ (ਗੱਲ) ਉਹਨਾਂ ਦੀ ਸਮਝ ਵਿੱਚ ਨਹੀਂ ਆਵੇਗਾ। ਜੋ ਗੱਲ ਉਹਨਾਂ ਦੀ ਸਮਝ ਵਿੱਚ ਆਵੇ ਉਹੀ ਗੱਲ ਉਹਨਾਂ ਨੂੰ ਕਹੋ। ਉਹਨਾਂ ਨੂੰ ਸਮਝ ਵਿੱਚ ਨਾ ਆਵੇ ਇਹੋ ਜਿਹੀ ਗੱਲ ਕਹਾਂਗੇ ਤਾਂ ਉਹਨਾਂ ਦਾ ਆਵਲੰਬਨ (ਆਧਾਰ) ਟੁੱਟ ਜਾਵੇਗਾ ਅਤੇ ਬਿਨਾਂ ਆਵਲੰਬਨ (ਆਧਾਰ) ਦੇ ਆਦਮੀ ਜ਼ਿੰਦਾ ਨਹੀਂ ਰਹਿ ਸਕਦਾ।

God is the creator of this world. (ਭਗਵਾਨ ਇਸ ਦੁਨੀਆ ਦਾ ਰਚੇਤਾ ਹੈ) ਇਹ ਗੱਲ ਭ੍ਰਾਂਤੀ (ਭਰਮ) ਦੀ ਭਾਸ਼ਾ ਵਿੱਚ ਸਹੀ ਹੈ, ਉਸ ਵਿਊਪੁਆਇੰਟ (ਦ੍ਰਿਸ਼ਟੀਕੋਣ) ਤੋਂ ਸਹੀ ਹੈ।

ਵਿਊਪੁਆਇੰਟ ਹੋਵੇ ਤਾਂ ਉਹਨਾਂ ਦਾ ਪ੍ਰਾਰੱਬਧ (ਕਿਸਮਤ) ਅਸੀਂ ਦੇਖ ਲੈਂਦੇ ਹਾਂ ਕਿ ਇਹਨਾਂ ਦੇ ਪ੍ਰਾਰੱਬਧ (ਕਿਸਮਤ) ਵਿੱਚ ਇਹ ਸਾਡੀ ਫ਼ੈਕਟ (ਅਸਲੀ ਗੱਲ) ਚੀਜ਼ ਨਹੀਂ ਹੈ, ਤਾਂ ਅਸੀਂ ਉਹਨਾਂ ਦੇ ਵਿਊਪੁਆਇੰਟ ਦੇ ਮੁਤਾਬਿਕ ਹੀ ਸਭ ਹੈਲਪ (ਮਦਦ) ਕਰਦੇ ਹਾਂ। ਤਾਂ ਇਸ ਤਰ੍ਹਾਂ ਉਹ ਅੱਗੇ ਵੱਧਦੇ ਹਨ।

ਭਗਵਾਨ ਨੇ ਇਹ ਦੁਨੀਆ ਬਣਾਈ ਇਹ ਗੱਲ ਰੀਅਲ ਨਹੀਂ ਹੈ। ਉਹ ਸਭ ਰਿਲੇਟਿਵ ਹੈ। ਰਿਲੇਟਿਵ ਦੇ ਵੱਲ ਤਾਂ ਅਨੰਤ ਵਾਰ ਗਿਆ, ਪਰ ਆਪਣਾ ਕੰਮ ਸੰਤੋਸ਼ਕਾਰਕ ਕਦੇ ਵੀ ਨਹੀਂ ਹੋਇਆ। ਉਸਦੇ ਲਈ ਰੀਅਲ ਦੇ ਕੋਲ ਜਾਣਾ ਹੀ ਪਵੇਗਾ।

ਤੁਸੀ ਜੋ ਜਾਣਦੇ ਹੋ ਉਸ ਤੋਂ ਅੱਗੇ ਵੀ ਜਾਣਨਾ ਤਾਂ ਪਵੇਗਾ ਨਾ ? ਹੁਣ ਦੁਨੀਆ ਵਿੱਚ ਜੋ ਗਿਆਨ ਚੱਲ ਰਿਹਾ ਹੈ, ਉਸਨੂੰ ਤੁਸੀਂ ਮੰਨ ਲਿਆ ਹੈ ਕਿ ਉਹ ਹੀ ਸੱਚਾ ਗਿਆਨ ਹੈ, ਪਰ ਉਹ ਤਾਂ ਲੌਕਿਕ ਗਿਆਨ ਹੈ। ਇਸ ਤੋਂ ਬਹੁਤ ਅੱਗੇ ਜਾਣਾ ਪਵੇਗਾ।

**ਪ੍ਰਸ਼ਨਕਰਤਾ** : ਇੰਨੀ ਵੱਡੀ ਦੁਨੀਆ, ਇੰਨਾ ਵੱਡਾ ਕਾਰੋਬਾਰ ਰੱਬ ਤੋਂ ਬਿਨਾਂ ਹੋਰ ਕੌਣ ਬਣਾ ਸਕਦਾ ਹੈ ?

**ਦਾਦਾਸ਼੍ਰੀ** : ਉਸਦੇ ਕੋਲ ਕੋਈ ਦੂਸਰਾ ਧੰਦਾ ਨਹੀਂ ਸੀ, ਇਸ ਲਈ ਬਣਾਇਆ ਲੱਗਦਾ ਹੈ!!!

**ਪ੍ਰਸ਼ਨਕਰਤਾ** : ਜਿਸ ਨੇ ਵੀ ਬਣਾਇਆ ਹੈ, ਉਸਨੇ ਸੋਚ-ਸਮਝ ਕੇ ਬਣਾਇਆ ਲੱਗਦਾ ਹੈ।

**ਦਾਦਾਸ਼੍ਰੀ** : ਕਿਉਂ ? ਉਸਦੇ ਮੁੰਡੇ ਦਾ ਵਿਆਹ ਕਰਨ ਲਈ ਕੋਈ ਕੁੜੀ ਨਹੀਂ ਮਿਲਦੀ ਸੀ, ਇਸ ਲਈ ਉਸਨੇ ਇਹ ਬ੍ਰਹਿਮੰਡ ਬਣਾ ਦਿੱਤਾ ?

**ਪ੍ਰਸ਼ਨਕਰਤਾ** : ਤਾਂ ਫਿਰ ਇਸਦਾ ਕ੍ਰਿਏਟਰ (ਰਚੇਤਾ) ਕੌਣ ਹੈ ?

**ਦਾਦਾਸ਼੍ਰੀ** : ਕ੍ਰਿਏਟਰ (ਰਚੇਤਾ) ਦਾ ਅਰਥ ਘੁਮਿਆਰ ਹੁੰਦਾ ਹੈ। ਘੁਮਿਆਰ ਯਾਨੀ ਪ੍ਰਜਾਪਤੀ, ਜੋ ਮਿੱਟੀ ਦੇ ਭਾਂਡੇ ਬਣਾਉਂਦਾ ਹੈ। ਭਗਵਾਨ ਘੁਮਿਆਰ ਨਹੀਂ ਹੈ, ਭਗਵਾਨ ਤਾਂ ਭਗਵਾਨ ਹੀ ਹੈ। ਫੌਰਨ ਵਾਲੇ (ਵਿਦੇਸ਼ੀ) ਸਭ ਲੋਕ ਮੰਨਦੇ ਹਨ ਕਿ God is the creator of this world (ਭਗਵਾਨ ਹੀ ਇਸ ਦੁਨੀਆ ਨੂੰ ਬਣਾਉਣ ਵਾਲਾ ਹੈ) ਮੁਸਲਿਮ ਕਹਿੰਦੇ ਹਨ ਕਿ ਅੱਲਾਹ ਨੇ ਇਹ ਦੁਨੀਆ ਬਣਾਈ, ਹਿੰਦੂ ਕਹਿੰਦੇ ਹਨ ਕਿ ਭਗਵਾਨ ਨੇ ਸਭ ਬਣਾਇਆ ਹੈ। ਫੌਰਨ ਦੇ

ਸਾਇੰਟਿਸਟ (ਵਿਗਿਆਨੀ) ਸਾਨੂੰ ਮਿਲਦੇ ਹਨ, ਉਹਨਾਂ ਨੂੰ ਅਸੀਂ ਦੱਸਦੇ ਹਾਂ ਕਿ God is the creator of this world is correct by Christian's viewpoint, by Hindu's viewpoint, by Muslim's viewpoint, but not by fact. By fact, Only Scientific Circumstantial Evidence. ਜੇ ਤੁਹਾਨੂੰ ਫੈਕਟ ਜਾਣਨ ਦਾ ਵਿਚਾਰ ਹੋਵੇ ਤਾਂ ਮੇਰੇ ਕੋਲ ਆਉਣਾ, ਨਹੀਂ ਤਾਂ ਤੁਹਾਨੂੰ ਸੰਤੋਸ਼ ਹੀ ਹੈ ਨਾ ? ਕੀ ਲੱਗਦਾ ਹੈ ਤੁਹਾਨੂੰ ?

**ਪ੍ਰਸ਼ਨਕਰਤਾ** : ਸਭ ਧਰਮਾਂ ਦਾ ਲਕਸ਼ ਤਾਂ ਇੱਕ ਹੀ ਹੈ, ਫਿਰ ਵੀ ਔਪੀਨੀਅਨਸ (ਵਿਚਾਰਧਾਰਾ) ਅਲੱਗ-ਅਲੱਗ ਕਿਉਂ ਹੈ ? ਅਤੇ ਸਭ 'ਸਾਡਾ ਹੀ ਸੱਚ ਹੈ' ਇਸ ਤਰ੍ਹਾਂ ਕਿਉਂ ਦੱਸਦੇ ਹਨ ?

**ਦਾਦਾਸ਼੍ਰੀ** : ਇਸ ਸਰਕਲ ਵਿੱਚ ਇਹ ਸੈਂਟਰ (ਕੇਂਦਰ-ਬਿੰਦੂ) ਹੈ ਅਤੇ ਇਸ ਦੀਆਂ 360 ਡਿਗਰੀਆਂ ਹਨ। ਕੋਈ ਧਰਮ 60 ਡਿਗਰੀ 'ਤੇ ਹੈ, ਕੋਈ 120 ਡਿਗਰੀ 'ਤੇ ਹੈ, ਕੋਈ 170 ਡਿਗਰੀ 'ਤੇ ਹੈ। ਇਸ ਤਰ੍ਹਾਂ ਹਰ ਇੱਕ ਦਾ ਵਿਊਪੁਆਇੰਟ ਅਲੱਗ-ਅਲੱਗ ਹੈ। ਅਤੇ 140 ਡਿਗਰੀ ਵਾਲਾ ਜਿਹੜਾ ਵਿਊਪੁਆਇੰਟ ਹੈ ਉਹ ਜੋ ਦੇਖਦਾ ਹੈ, ਉਸ ਤੋਂ 200 ਡਿਗਰੀ ਵਾਲਾ ਅਲੱਗ ਦੇਖਦਾ ਹੈ। 140 ਡਿਗਰੀ ਵਾਲਾ, 200 ਡਿਗਰੀ ਵਾਲੇ ਨੂੰ ਕਹਿੰਦਾ ਹੈ, ਕਿ ਤੁਸੀਂ ਗਲਤ ਹੋ ਅਤੇ 200 ਡਿਗਰੀ ਵਾਲੇ ਨੂੰ ਗਲਤ ਕਹਿੰਦਾ ਹੈ। ਅਸੀਂ ਕੀ ਕਹਿੰਦੇ ਹਾਂ ਕਿ 200 ਡਿਗਰੀ ਵਾਲਾ 140 ਡਿਗਰੀ 'ਤੇ ਆ ਜਾਵੇ ਅਤੇ 140 ਡਿਗਰੀ ਵਾਲਾ 200 ਡਿਗਰੀ 'ਤੇ ਚਲਾ ਜਾਵੇ। ਫਿਰ ਉਹ ਜਗ੍ਹਾ ਦੇਖ ਕੇ ਕਹੋ। ਤਾਂ ਦੋਵੇਂ ਕਹਿਣਗੇ ਕਿ ਨਹੀਂ, ਇਹ ਸੱਚੀ ਗੱਲ ਹੈ। ਤੁਹਾਡੀ ਸਮਝ ਵਿੱਚ ਆ ਗਿਆ ਨਾ ? ਪਰ ਪੂਰਾ ਤਾਂ 360 ਡਿਗਰੀ ਵਾਲਾ ਵਿਊਪੁਆਇੰਟ ਹੈ। ਜਿਸਦਾ ਜੋ ਵਿਊਪੁਆਇੰਟ ਹੈ, ਉਹ ਉਸ ਵਿਊਪੁਆਇੰਟ ਤੋਂ ਹੀ ਬੋਲਦਾ ਹੈ, ਕਿ ਸਾਡੀ ਗੱਲ ਹੀ ਸੱਚ ਹੈ। ਵਿਊਪੁਆਇੰਟ ਕਦੇ ਕੰਪਲੀਟ (ਸੰਪੂਰਨ) ਸੱਚ ਨਹੀਂ ਹੁੰਦਾ।

ਇੱਕ ਕ੍ਰਿਸ਼ਚਨ ਵਿਊਪੁਆਇੰਟ ਹੈ, ਇੱਕ ਮੁਸਲਿਮ ਵਿਊਪੁਆਇੰਟ ਹੈ, ਇੱਕ ਹਿੰਦੂ ਵਿਊਪੁਆਇੰਟ ਹੈ, ਇੱਕ ਜੈਨ ਵਿਊਪੁਆਇੰਟ ਹੈ, ਪਰ ਇਹ ਸਭ ਵਿਊਪੁਆਇੰਟ ਹਨ। ਸਭ ਇੱਕ ਹੀ ਗੱਲ ਦੱਸਣਾ ਚਾਹੁੰਦੇ ਹਨ। ਸੈਂਟਰ ਨੂੰ ਜਾਣਨ ਦੀ, ਉਹ ਹੀ ਸਭ ਦੀ ਇੱਛਾ ਹੈ। ਪਰ ਉਹ ਸੈਂਟਰ ਦੀ ਗੱਲ ਨੂੰ ਆਪਣੇ ਵਿਊਪੁਆਇੰਟ ਤੋਂ ਦੇਖਦੇ ਹਨ ਅਤੇ ਬੋਲਦੇ ਹਨ। ਸਭ ਧਰਮ ਅਲੱਗ-ਅਲੱਗ ਡਿਗਰੀ 'ਤੇ ਹਨ, ਇਸ ਲਈ ਸਭ ਲੋਕਾਂ ਵਿੱਚ ਝਗੜਾ ਹੈ। ਪਰ ਖੁਦਾ ਦੇ ਉੱਥੇ

ਝਗੜਾ ਨਹੀਂ ਹੈ। ਖੁਦਾ ਦੇ ਉੱਥੇ ਤਾਂ ਕੀ ਹੈ, ਇੱਕ ਹੀ ਗੱਲ ਨੂੰ ਜਾਣਨ ਦੇ ਲਈ ਸਭ ਦਾ ਵਿਊਪੁਆਇੰਟ ਅਲੱਗ ਹੈ। ਲੋਕ ਕਹਿੰਦੇ ਹਨ ਕਿ, ਇਹ ਦੁਨੀਆ ਭਗਵਾਨ ਨੇ ਬਣਾਈ! (God is the creator of this world !) ਇਹ ਗੱਲ ਤੁਹਾਡੇ ਵਿਊਪੁਆਇੰਟ ਤੋਂ ਸਹੀ ਹੈ ਪਰ ਫੈਕਟ (ਅਸਲ ਗੱਲ) ਤੋਂ 100% ਗਲਤ ਹੈ। ਫੈਕਟ ਹਮੇਸ਼ਾ ਸਿਧਾਂਤਕ ਹੁੰਦਾ ਹੈ ਅਤੇ ਵਿਊਪੁਆਇੰਟ ਅਲੱਗ ਹੁੰਦੇ ਹਨ। ਫੈਕਟ ਵਿੱਚ ਸਿਰਫ਼ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ।

ਕਿਸੇ ਦਾ ਵਿਊਪੁਆਇੰਟ ਤੋੜਨਾ ਨਹੀਂ ਚਾਹੀਦਾ। ਜਿੱਥੋਂ ਤੱਕ ਫੈਕਟ ਸਮਝ ਵਿੱਚ ਨਾ ਆਵੇ, ਉੱਥੋਂ ਤੱਕ ਉਹਨਾਂ ਨੂੰ ਵਿਊਪੁਆਇੰਟ ਵਿੱਚ ਹੀ ਰਹਿਣਾ ਚਾਹੀਦਾ ਹੈ ਅਤੇ ਉਸਦੇ ਲਈ ਹੀ ਮੱਦਦ ਕਰਨੀ ਚਾਹੀਦੀ ਹੈ। ਅਸੀਂ ਇਸ ਤਰ੍ਹਾਂ ਹੀ ਕਰਦੇ ਹਾਂ। ਉਹਨਾਂ ਦੇ ਵਿਊਪੁਆਇੰਟ ਵਿੱਚ ਹੀ ਮਦਦ ਕਰਦੇ ਹਾਂ। ਇਸ ਨਾਲ ਉਹ ਅੱਗੇ ਵੱਧ ਸਕਦੇ ਹਨ। ਅਤੇ ਜਿਸ ਨੂੰ ਫੈਕਟ (ਅਸਲ ਗੱਲ) ਸਮਝਣੀ ਹੈ ਉਸਨੂੰ ਫੈਕਟ ਦਿੰਦੇ ਹਾਂ। ਇਹ ਰੀਅਲ ਹੈ, ਬਿਲਕੁਲ ਸਾਇੰਟਿਫਿਕ ਹੈ ਅਤੇ ਸਾਰੇ ਜਗਤ ਦੇ ਲਈ ਹੈ। ਜੋ ਚੀਜ਼ ਚਾਹੀਦੀ ਹੈ, ਉਹ ਇੱਧਰੋਂ ਲੈ ਜਾਓ। ਅਸੀਂ ਸੈਂਟਰ ਵਿੱਚ ਹਾਂ। ਸਾਨੂੰ ਕਿਸੇ ਨਾਲ ਮਤਭੇਦ ਨਹੀਂ ਹੈ।

**ਪ੍ਰਸ਼ਨਕਰਤਾ** : ਉਪਨਿਸ਼ਦ ਵਿੱਚ ਵੀ ਕਿਹਾ ਹੈ ਕਿ ਈਸ਼ਵਰ (ਭਗਵਾਨ) ਕਰਤਾ ਨਹੀਂ ਹੈ।

**ਦਾਦਾਸ਼੍ਰੀ** : ਈਸ਼ਵਰ ਜੇ ਕਰਤਾ ਹੁੰਦਾ ਤਾਂ ਉਸਨੂੰ ਵੀ ਕਰਮ ਬੰਧਨ ਹੁੰਦਾ।

**ਪ੍ਰਸ਼ਨਕਰਤਾ** : ਮੇਰੇ ਹਿਰਦੇ ਵਿੱਚ ਵੀ ਇਹ ਪ੍ਰਸ਼ਨ ਬਹੁਤ ਚੱਲਦਾ ਸੀ ਕਿ ਈਸ਼ਵਰ ਕਰਤਾ ਕਿਵੇਂ ਹੈ ? ਹੁਣ ਤੁਹਾਨੂੰ ਮਿਲਣ ਨਾਲ ਮੈਨੂੰ ਇਹ ਸਪਸ਼ਟ ਹੋ ਗਿਆ।

**ਦਾਦਾਸ਼੍ਰੀ** : ਭਗਵਾਨ ਵੀਤਰਾਗ ਹਨ। ਵੱਡੇ-ਵੱਡੇ ਮਹਾਤਮਾ ਲੋਕ ਸਾਡੇ ਕੋਲ ਗੱਲ ਕਰਨ ਆਉਂਦੇ ਹਨ। ਉਹਨਾਂ ਦੀ 'ਈਸ਼ਵਰ ਕਰਤਾ ਹੈ' ਇਹ ਬਿਲੀਫ਼ ਛੁੱਟਦੀ ਨਹੀਂ ਹੈ। ਤਾਂ ਅਸੀਂ ਉਹਨਾਂ ਨੂੰ ਪੁੱਛਦੇ ਹਾਂ ਕਿ, ਭਗਵਾਨ ਨੇ ਇਹ ਸਭ ਬਣਾਇਆ ਤਾਂ ਭਗਵਾਨ ਨੂੰ ਕਿਸ ਨੇ ਬਣਾਇਆ ? ਤਾਂ ਫਿਰ ਉਹ ਨਿਰ-ਉੱਤਰ ਹੋ ਜਾਂਦੇ ਹਨ। ਗੱਲ ਲੌਜਿਕਲ (ਤਾਰਕਿਕ) ਹੈ। ਜੇ ਬਣਾਉਣ ਵਾਲਾ ਹੈ, ਤਾਂ ਉਸ ਨੂੰ ਵੀ ਬਣਾਉਣ ਵਾਲਾ ਚਾਹੀਦਾ ਹੈ ਅਤੇ ਅੱਗੇ ਫਿਰ ਉਸਨੂੰ ਵੀ ਬਣਾਉਣ ਵਾਲਾ ਚਾਹੀਦਾ ਹੈ, ਇਹ ਲੌਜਿਕ (ਤਰਕ) ਹੈ।

ਭਗਵਾਨ ਨੇ ਕੁੱਝ ਨਹੀਂ ਬਣਾਇਆ, ਤਾਂ ਫਿਰ ਉਸ ਉੱਪਰ ਕਿਉਂ ਇਲਜ਼ਾਮ ਲਗਾਉਂਦੇ ਹੋ ? ਭਗਵਾਨ ਤਾਂ ਭਗਵਾਨ ਹੈ, ਵੀਤਰਾਗ ਹੈ। The world is the puzzle itself. God has not puzzled this world at all. ਜੇ ਭਗਵਾਨ ਨੇ ਇਹ ਪਜ਼ਲ ਕੀਤਾ ਹੁੰਦਾ ਨਾ, ਤਾਂ ਇਹ ਸੀ. ਬੀ. ਆਈ. ਵਾਲਿਆਂ ਨੂੰ ਉੱਪਰ ਭੇਜ ਕੇ ਉਸਨੂੰ ਫੜ ਕੇ ਜੇਲ੍ਹ ਵਿੱਚ ਬੰਦ ਕਰਨਾ ਪੈਂਦਾ। ਭਗਵਾਨ ਨੇ ਇਹੋ ਜਿਹੀ ਦੁਨੀਆ ਹੀ ਕਿਉਂ ਬਣਾਈ ਕਿ ਜਿਸ ਵਿੱਚ ਸਭ ਦੁਖੀ ਹਨ ? ਰੱਬ ਨੇ ਇਹ ਪਜ਼ਲ ਨਹੀਂ ਕੀਤਾ।

God is not creator of this world at all, only Scientific Circumstantial Evidence. (ਭਗਵਾਨ ਇਸ ਦੁਨੀਆ ਦਾ ਕਰਤਾ ਨਹੀਂ ਹੈ, ਸਿਰਫ ਸਾਇੰਟਿਫਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ।) ਭਗਵਾਨ ਨੂੰ ਇਹ ਸਭ ਬਣਾਉਣ ਦੀ ਕੋਈ ਜ਼ਰੂਰਤ ਹੀ ਨਹੀਂ ਹੈ। ਇਹ ਜਗਤ ਕਿਸੇ ਨੇ ਬਣਾਇਆ ਹੀ ਨਹੀਂ ਹੈ। ਕਿਉਂਕਿ ਜੋ ਜਗਤ ਹੈ, ਉਸਦੀ ਜੇ ਬਿਗਨਿੰਗ (ਸ਼ੁਰੂਆਤ) ਹੁੰਦੀ, ਤਾਂ ਉਸਦਾ ਐਂਡ (ਅੰਤ) ਵੀ ਹੁੰਦਾ। ਪਰ ਇਸ ਜਗਤ ਦੀ ਸ਼ੁਰੂਆਤ ਹੈ ਹੀ ਨਹੀਂ, ਉਹ ਅਨਾਦਿ ਤੋਂ ਹੈ ਅਤੇ ਅਨੰਤ ਤੱਕ ਹੈ। ਉਹ ਕਦੇ ਕ੍ਰਿਏਟ (ਸਿਰਜਿਤ) ਹੋਇਆ ਹੀ ਨਹੀਂ ਅਤੇ ਕਦੇ ਨਾਸ਼ ਵੀ ਨਹੀਂ ਹੋਣ ਵਾਲਾ, ਇਹੋ ਜਿਹਾ ਅਨਾਦਿ-ਅਨੰਤ ਹੈ।

**ਪ੍ਰਸ਼ਨਕਰਤਾ** : ਪਰ ਇਹ ਜਗਤ ਵਿਨਾਸ਼ੀ ਹੈ।

**ਦਾਦਾਸ੍ਰੀ** : ਨਹੀਂ, ਉਹ ਅਨਾਦਿ-ਅਨੰਤ ਹੈ। ਉਹ ਪਰਮਾਨੈਂਟ (ਅਵਿਨਾਸ਼ੀ) ਹੈ। ਜੋ ਸਨਾਤਨ ਹੈ ਉਸਦਾ ਆਦਿ ਵੀ ਨਹੀਂ ਹੁੰਦਾ ਅਤੇ ਉਸਦਾ ਅੰਤ ਵੀ ਨਹੀਂ ਹੁੰਦਾ।

**ਪ੍ਰਸ਼ਨਕਰਤਾ** : ਮਨੁੱਖ ਦੇ ਲਈ ਤਾਂ ਇਹ ਜਗਤ ਵਿਨਾਸ਼ੀ ਹੈ ਨਾ ?

**ਦਾਦਾਸ੍ਰੀ** : ਉਹ ਗੱਲ ਠੀਕ ਹੈ। ਉਹ ਗੱਲ ਰਿਲੇਟਿਵ ਹੈ। All these relatives are temporary adjustments. ਪਰ ਜਗਤ ਤਾਂ ਅਨਾਦਿ-ਅਨੰਤ ਹੈ। ਤੁਹਾਨੂੰ ਕੋਈ ਪਰਮਾਨੈਂਟ ਚੀਜ਼ ਲੱਗਦੀ ਹੈ ?

**ਪ੍ਰਸ਼ਨਕਰਤਾ** : ਇਸ ਤਰ੍ਹਾਂ ਦੇਖਿਆ ਜਾਵੇ ਤਾਂ ਸਭ ਟੈਂਪਰੇਰੀ (ਵਿਨਾਸ਼ੀ) ਹੀ ਹੈ।

**ਦਾਦਾਸ੍ਰੀ** : ਹਾਂ, ਟੈਂਪਰੇਰੀ ਹੈ, ਤਾਂ ਪਰਮਾਨੈਂਟ ਕੋਈ ਚੀਜ਼ ਹੈ ?

**ਪ੍ਰਸ਼ਨਕਰਤਾ** : ਪਰਮਾਨੈਂਟ ਤਾਂ ਕੁਦਰਤ ਹੀ ਹੋ ਸਕਦੀ ਹੈ।

**ਦਾਦਾਸ਼੍ਰੀ** : ਕੁਦਰਤ ? ਕੁਦਰਤ ਤਾਂ ਨਿਰੰਤਰ ਬਦਲਦੀ ਹੀ ਰਹਿੰਦੀ ਹੈ। ਉਸਦੀ ਇੱਕ ਅਵਸਥਾ ਦਾ ਨਾਸ਼ ਹੁੰਦਾ ਹੈ, ਦੂਸਰੀ ਅਵਸਥਾ ਉਤਪੰਨ ਹੁੰਦੀ ਹੈ। ਉਹ ਕਿਵੇਂ ਪਰਮਾਨੈਂਟ ਹੋ ਸਕਦੀ ਹੈ ? ਤਾਂ ਫਿਰ ਪਰਮਾਨੈਂਟ ਕੀ ਹੈ ?

**ਪ੍ਰਸ਼ਨਕਰਤਾ** : ਉਹ ਪ੍ਰੋਸੈਸ (ਪ੍ਰਕਿਰਿਆ) ਹੀ ਤਾਂ ਪਰਮਾਨੈਂਟ ਹੈ ਨਾ ?

**ਦਾਦਾਸ਼੍ਰੀ** : ਉਹ ਤਾਂ ਇੱਕ ਅਵਸਥਾ ਨਾਸ਼ ਹੁੰਦੀ ਹੈ, ਦੂਸਰੀ ਉਤਪੰਨ ਹੁੰਦੀ ਹੈ। ਇਸ ਵਿੱਚ ਪਰਮਾਨੈਂਟ ਕਿਹੜੀ ਚੀਜ਼ ਹੈ ?

**ਪ੍ਰਸ਼ਨਕਰਤਾ** : ਜੋ ਨਾਸ਼ ਕਰਨ ਵਾਲੀ ਹੈ ਅਤੇ ਜੋ ਉਤਪੰਨ ਕਰਨ ਵਾਲੀ ਚੀਜ਼ ਹੈ, ਉਹ ਹੀ ਪਰਮਾਨੈਂਟ ਹੈ ?

**ਦਾਦਾਸ਼੍ਰੀ** : ਨਾਸ਼ ਕਰਨ ਵਾਲਾ ਕੌਣ ਹੈ ?

**ਪ੍ਰਸ਼ਨਕਰਤਾ** : ਸਭ ਕੁਦਰਤ ਹੈ।

**ਦਾਦਾਸ਼੍ਰੀ** : ਤੁਸੀਂ ਕੁਦਰਤ ਦੀ ਡੈਫ਼ੀਨੇਸ਼ਨ (ਪਰਿਭਾਸ਼ਾ) ਸਹੀ ਨਹੀਂ ਦਿੱਤੀ।

**ਪ੍ਰਸ਼ਨਕਰਤਾ** : ਉਹ ਹੀ ਤਾਂ ਨੌਲਜ (ਗਿਆਨ) ਹੈ। ਕੁਦਰਤ ਦੀ ਡੈਫ਼ੀਨੇਸ਼ਨ ਦਾ ਗਿਆਨ ਹੈ, ਤਾਂ ਆਦਮੀ ਨੂੰ ਸਭ ਕੁੱਝ ਪਤਾ ਚੱਲ ਜਾਵੇਗਾ ਕਿ ਇਹ ਕੁਦਰਤ ਕੀ ਚੀਜ਼ ਹੈ।

**ਦਾਦਾਸ਼੍ਰੀ** : ਖਾਣਾ ਖਾ ਕੇ ਤੁਸੀਂ ਸੌਂ ਜਾਂਦੇ ਹੋ, ਫਿਰ ਅੰਦਰ ਕੌਣ ਚਲਾਉਂਦਾ ਹੈ ? ਉਸ ਵਿੱਚ ਬਾਈਲ (ਪਿੱਤ), ਪਾਚਕ ਰਸ ਉਹ ਸਭ ਤੁਸੀਂ ਪਾਉਂਦੇ ਹੋ ? ਅਤੇ ਚੌਵੀ ਘੰਟੇ ਵਿੱਚ ਭੋਜਨ ਦਾ ਬਲੱਡ (ਖ਼ੂਨ) ਬਣ ਜਾਂਦਾ ਹੈ, ਉਹ ਕੌਣ ਬਣਾਉਂਦਾ ਹੈ ? ਯੂਰਿਨ (ਪੇਸ਼ਾਬ) ਕੌਣ ਬਣਾਉਂਦਾ ਹੈ ? ਅੰਦਰ ਸਭ ਅਲੱਗ-ਅਲੱਗ ਹੋ ਜਾਂਦਾ ਹੈ, ਤਾਂ ਉਹ ਸਭ ਅਲੱਗ-ਅਲੱਗ ਕੌਣ ਕਰਦਾ ਹੈ ? ਕੀ ਉਹ ਭਗਵਾਨ ਕਰਨ ਆਉਂਦੇ ਹਨ ? ਉਹ ਕੌਣ ਕਰਦਾ ਹੈ ? ਉਹ ਕਿਸੇ ਨੂੰ ਕਰਨਾ ਹੀ ਨਹੀਂ ਪੈਂਦਾ। ਇਸ ਤਰ੍ਹਾਂ ਹੀ ਜਗਤ ਚੱਲ ਰਿਹਾ ਹੈ, ਕੁਦਰਤ ਨਾਲ ਹੀ ਚੱਲ ਰਿਹਾ ਹੈ।

**ਪ੍ਰਸ਼ਨਕਰਤਾ** : ਕੁਦਰਤ ਕੌਣ ਹੈ ?

**ਦਾਦਾਸ਼੍ਰੀ** : ਕੁਦਰਤ ਯਾਨੀ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ। ਤੁਸੀਂ ਇੱਧਰ ਕਿਵੇਂ ਆਏ। ਕਿੰਨੇ ਸਾਰੇ ਸਾਇੰਟਿਫ਼ਿਕ ਸਰਕਮਸਟਾਂਸ਼ਿਅਲ ਐਵੀਡੈਂਸ ਮਿਲਦੇ ਹਨ ਤਾਂ ਕੰਮ ਹੁੰਦਾ ਹੈ।

2H (ਹਾਈਡ੍ਰੋਜਨ) ਅਤੇ ਇੱਕ O (ਆਕਸੀਜਨ) ਸਾਇੰਟਿਸਟ ਨੂੰ ਦਿੰਦੇ ਹਾਂ, ਤਾਂ ਉਹ ਕਹਿੰਦਾ ਹੈ ਕਿ ਅਸੀਂ ਇਸਦਾ ਪਾਣੀ ਬਣਾ ਦੇਵਾਂਗੇ। ਅਸੀਂ ਕਹਾਂਗੇ, ਕੀ ਤੁਸੀਂ ਪਾਣੀ ਦੇ ਮੇਕਰ (ਬਣਾਉਣ ਵਾਲੇ) ਹੋ ? ਤਾਂ ਕਹੇਗਾ, 'ਹਾਂ ਜੀ, ਸਾਨੂੰ 2H ਅਤੇ ਇੱਕ O ਦੇ ਦਿਓ, ਤਾਂ ਅਸੀਂ ਪਾਣੀ ਬਣਾ ਦੇਵਾਂਗੇ।' ਉੱਥੋਂ ਤੱਕ ਤਾਂ ਮੇਕਰ ਕਿਹਾ ਜਾਂਦਾ ਹੈ। ਫਿਰ ਆਪਣੇ ਕੋਲ 2H ਖਤਮ ਹੋ ਗਿਆ ਅਤੇ ਇੱਕ H ਹੀ ਰਹਿ ਗਿਆ ਅਤੇ 2O ਹੈ ਤਾਂ ਉਸਦਾ ਪਾਣੀ ਬਣਾ ਦਿਓ, ਕਹੋ, ਤਾਂ ਉਹ ਕੀ ਕਹੇਗਾ ਕਿ 'ਇਸਦਾ ਨਹੀਂ ਬਣ ਸਕਦਾ।' ਤਾਂ ਤੁਸੀਂ ਕੀ ਬਣਾਉਣ ਵਾਲੇ ਹੋ ? 2H ਅਤੇ O ਇਕੱਠਾ ਹੋ ਗਿਆ ਤਾਂ ਪਾਣੀ ਬਣ ਜਾਂਦਾ ਹੈ। ਉੱਪਰ ਤੋਂ ਬਰਸਾਤ ਦਾ ਪਾਣੀ ਡਿੱਗਦਾ ਹੈ ਨਾ, ਉਸ ਵਿੱਚ ਕੋਈ ਦੇਵ ਕੁੱਝ ਨਹੀਂ ਕਰਦੇ। ਉਹ ਖੁਦ ਹੀ ਇਹੋ ਜਿਹੇ ਸੰਯੋਗ ਇਕੱਠੇ ਹੋ ਜਾਂਦੇ ਹਨ ਅਤੇ ਪਾਣੀ ਡਿੱਗਦਾ ਹੈ। ਇਸ ਵਿੱਚ ਬਣਾਉਣ ਵਾਲੇ (ਮੇਕਰ) ਦੀ ਕੋਈ ਜ਼ਰੂਰਤ ਨਹੀਂ ਹੈ। ਉਹ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ।

ਇੱਕ ਆਦਮੀ ਅਜੇ ਜ਼ਿੰਦਾ ਹੈ, ਕੋਈ ਇਹੋ ਜਿਹੀ ਦਵਾਈ ਦੀ ਡੋਜ਼ ਉਸਨੂੰ ਪਿਲਾਈ ਕਿ ਉਹ ਮਰ ਜਾਂਦਾ ਹੈ, ਤਾਂ ਕਿਸ ਨੇ ਮਾਰ ਦਿੱਤਾ ? ਭਗਵਾਨ ਨੇ ਮਾਰ ਦਿੱਤਾ ? ਕਿਸੇ ਆਦਮੀ ਨੇ ਮਾਰ ਦਿੱਤਾ ?

**ਪ੍ਰਸ਼ਨਕਰਤਾ** : ਪੋਸਟਮਾਰਟਮ (ਮੌਤ ਤੋਂ ਬਾਅਦ ਡਾਕਟਰੀ ਜਾਂਚ) ਕਰਨਾ ਚਾਹੀਦਾ ਹੈ।

**ਦਾਦਾਸ਼੍ਰੀ** : ਹਾਂ, ਪੋਸਟਮਾਰਟਮ ਨਾਲ ਸੱਚੀ ਗੱਲ ਪਤਾ ਚੱਲ ਜਾਂਦੀ ਹੈ ਕਿ ਕੀ ਹੋ ਗਿਆ ਹੈ, ਕੀ ਪਤਾ ਲੱਗੇਗਾ ਕਿ ਕਿਸੇ ਚੀਜ਼ ਨਾਲ, ਦਵਾਈ ਨਾਲ ਮਰ ਗਿਆ ਹੈ। ਇਸ ਤਰ੍ਹਾਂ ਦੇ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਬਣ ਗਏ ਕਿ ਜਿਸ ਨਾਲ ਉਹ ਮਰ ਗਿਆ ਹੈ। ਇਸਨੂੰ ਇੰਨਾ ਜ਼ਹਿਰ (poison) ਦੇ ਦਿੱਤਾ ਕਿ ਜ਼ਹਿਰ ਹੀ ਮਾਰਦਾ ਹੈ। ਭਗਵਾਨ ਵੀ ਮਾਰਦਾ ਨਹੀਂ ਅਤੇ ਜ਼ਹਿਰ ਦੇਣ ਵਾਲਾ ਵੀ ਮਾਰਦਾ ਨਹੀਂ ਹੈ। ਜ਼ਹਿਰ ਦੇਣ ਵਾਲੇ ਨੇ ਜ਼ਹਿਰ ਦਿੱਤਾ ਅਤੇ ਉਸਨੂੰ ਉਲਟੀ ਹੋ ਗਈ ਤੇ ਜ਼ਹਿਰ ਨਿਕਲ ਗਿਆ, ਤਾਂ ਨਹੀਂ ਮਰੇਗਾ। ਜ਼ਹਿਰ ਦੇਣ ਵਾਲਾ ਜੇ ਮਾਰਨ ਵਾਲਾ ਹੁੰਦਾ ਤਾਂ ਉਹ ਆਦਮੀ ਜ਼ਰੂਰ ਮਰ ਜਾਂਦਾ, ਪਰ ਜ਼ਹਿਰ ਹੀ ਮਾਰਦਾ ਹੈ। ਭਗਵਾਨ ਇਸ ਵਿੱਚ ਹੱਥ ਪਾਉਂਦਾ ਹੀ ਨਹੀ।

ਇਹ ਵਿਗਿਆਨ ਮਾਤਰ ਹੈ। ਤੁਹਾਡੀ ਬਾਡੀ (ਸਰੀਰ) ਕਿਵੇਂ ਬਣੀ, ਉਹ ਵੀ ਵਿਗਿਆਨ ਹੈ। ਇਹ ਜਗਤ ਇਸੇ ਤਰ੍ਹਾਂ ਵਿਗਿਆਨ ਨਾਲ ਚੱਲ ਰਿਹਾ ਹੈ। ਇਹ

ਬਾਡੀ (ਸਰੀਰ) ਵੀ ਇਸੇ ਤਰ੍ਹਾਂ ਵਿਗਿਆਨ ਨਾਲ ਹੀ ਉਤਪੰਨ ਹੁੰਦੀ ਹੈ, ਇਸ ਵਿੱਚ ਕਿਸੇ ਬ੍ਰਹਮਾ ਦੀ ਜ਼ਰੂਰਤ ਨਹੀਂ, ਕਿਸੇ ਵਿਸ਼ਣੂ ਦੀ ਜ਼ਰੂਰਤ ਨਹੀਂ, ਸ਼ਿਵ ਦੀ ਵੀ ਜ਼ਰੂਰਤ ਨਹੀਂ ਹੈ। ਭਗਵਾਨ ਇਹ ਬਾਡੀ (ਸਰੀਰ) ਨਹੀਂ ਬਣਾਉਂਦੇ, ਪਰ ਭਗਵਾਨ ਦੀ ਹਾਜ਼ਰੀ (presence) ਹੋਣੀ ਚਾਹੀਦੀ ਹੈ। ਭਗਵਾਨ ਹੈ ਤਾਂ ਹੁੰਦਾ ਹੈ, ਨਹੀਂ ਤਾਂ ਨਹੀਂ ਹੁੰਦਾ।

**ਪ੍ਰਸ਼ਨਕਰਤਾ** : ਇਸ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ (Scientific Circumstantial Evidence) ਨੂੰ ਜ਼ਰਾ ਵਿਸਥਾਰ ਨਾਲ ਸਮਝਾਓ।

**ਦਾਦਾਸ਼੍ਰੀ** : ਹਾਂ ਤੁਸੀ ਸਾਨੂੰ ਮਿਲਣ ਕਿਵੇਂ ਆਏ ? ਤਾਂ ਤੁਹਾਨੂੰ ਜਿੰਨਾ ਦਿਸਦਾ ਹੈ (ਪਤਾ ਹੈ), ਓਨਾ ਬੋਲਦੇ ਹੋ ਕਿ ਮੈਨੂੰ ਇਸ 'ਭਾਈ' ਨੇ ਦੱਸਿਆ ਕਿ 'ਗਿਆਨੀ ਪੁਰਖ' ਇੱਥੇ ਆਉਣ ਵਾਲੇ ਹਨ। ਉਸ ਗੱਲ ਤੋਂ ਤੁਸੀਂ ਵਿਚਾਰ ਕੀਤਾ ਕਿ 'ਚੱਲੋ ਅੱਜ ਜਾਵਾਂਗੇ।' ਤੁਸੀਂ ਇੱਥੇ ਆਏ, ਮੈਂ ਬਾਹਰ ਜਾਣ ਵਾਲਾ ਸੀ ਪਰ ਨਹੀਂ ਗਿਆ। ਤੁਹਾਨੂੰ ਦਰਸ਼ਨ ਹੋ ਗਏ। ਇਸਦੇ ਪਿੱਛੇ ਕਿੰਨੇ ਕਾਜ਼ਜ਼ (ਕਾਰਣ) ਹਨ। ਜੋ ਦਿਸਦੇ ਹਨ ਇੰਨੇ ਹੀ ਕਾਜ਼ਜ਼ ਨਹੀਂ ਹਨ, ਬਹੁਤ ਕਾਜ਼ਜ਼ ਹਨ। ਇਸ ਵਿੱਚੋਂ ਇੱਕ ਕਾਜ਼ ਨਾ ਮਿਲੇ, ਤਾਂ ਕੰਮ ਨਹੀਂ ਹੁੰਦਾ। ਤੁਹਾਨੂੰ ਪਤਾ ਨਹੀਂ ਹੈ ਕਿ ਇਹ ਕਿਹੜੇ ਕਾਜ਼ਜ਼ (ਕਾਰਣ) ਨਾਲ ਹੋਇਆ ਹੈ। ਇਹਨਾਂ ਕਾਜ਼ਜ਼ ਨੂੰ ਸਾਇੰਟਿਫ਼ਿਕ ਇਸ ਲਈ ਕਿਹਾ ਗਿਆ ਹੈ ਕਿ ਇਸ ਵਿੱਚ ਬਹੁਤ ਗਹਿਰੇ ਕਾਜ਼ (ਕਾਰਣ) ਹਨ। ਤੁਹਾਨੂੰ ਥੋੜ੍ਹਾ ਸਮਝ ਆਇਆ ?

**ਪ੍ਰਸ਼ਨਕਰਤਾ** : ਹਾਂ।

**ਦਾਦਾਸ਼੍ਰੀ** : ਲੋਕ ਕਹਿੰਦੇ ਹਨ ਕਿ ਭਗਵਾਨ ਨੇ ਸਾਡੇ ਮੁੰਡੇ ਨੂੰ ਮਾਰ ਦਿੱਤਾ, ਸਾਡਾ ਬਹੁਤ ਨੁਕਸਾਨ ਕਰ ਦਿੱਤਾ। ਇਹ ਸਭ ਗਲਤ ਗੱਲ ਹੈ। ਇੰਝ ਨਹੀਂ ਕਹਿਣਾ ਚਾਹੀਦਾ। ਭਗਵਾਨ ਤਾਂ ਭਗਵਾਨ ਹੀ ਹੈ!!! ਉਸਨੇ ਕਦੇ ਕੋਈ ਗੁਨਾਹ ਨਹੀਂ ਕੀਤਾ।

ਤੁਸੀਂ ਆਪਣੀ ਪਤਨੀ ਦੇ ਨਾਲ ਟੇਬਲ 'ਤੇ ਆਰਾਮ ਨਾਲ ਰੋਟੀ ਖਾ ਰਹੇ ਹੋ, ਫਿਰ ਪੰਜ ਮਿੰਟ ਬਾਅਦ ਕੋਈ ਮਤਭੇਦ ਹੋ ਜਾਂਦਾ ਹੈ, ਤਾਂ ਉਹ ਮਤਭੇਦ ਕਿਸ ਨੇ ਕਰਵਾਇਆ ? ਤੁਹਾਨੂੰ ਪੁੱਛੇ ਕਿ, 'ਤੁਹਾਡੀ ਮਰਜ਼ੀ ਸੀ ? ਤੁਹਾਡੀ ਮਰਜ਼ੀ ਨਾਲ ਮਤਭੇਦ ਹੋਇਆ ?' ਤਾਂ ਤੁਸੀਂ ਨਾਂਹ ਕਹੋਗੇ। ਔਰਤ ਨੂੰ ਪੁੱਛਾਂਗੇ ਤਾਂ ਉਹ ਵੀ ਨਾਂਹ ਕਹੇਗੀ। ਤਾਂ ਫਿਰ ਇਹ ਮਤਭੇਦ ਕਿਸ ਨੇ ਕਰਵਾਇਆ ?

**ਪ੍ਰਸ਼ਨਕਰਤਾ** : ਰਿਲੇਟਿਵ ਕਰੈਕਟਰ (ਵਿਹਾਰਿਕ ਚਰਿੱਤਰ), ਮਨ, ਟੈਂਪਰਾਮੈਂਟ (ਸੁਭਾਅ) ਇਹਨਾਂ ਸਭ 'ਤੇ ਆਧਾਰਿਤ ਹੈ।

**ਦਾਦਾਸ੍ਰੀ** : ਉਹ ਤਾਂ ਸਭ ਵਿਜ਼ੀਬਲ ਕਾਜ਼ਜ਼ (ਦਿਖਾਈ ਦੇਣ ਵਾਲੇ ਕਾਰਣ) ਹਨ। ਸੱਚੇ ਕਾਰਣ (Real causes) ਚਾਹੀਦੇ ਹਨ। ਵਿਜ਼ੀਬਲ ਕਾਜ਼ ਤਾਂ ਅੱਖ ਨਾਲ ਵੇਖਿਆ ਜਾਂਦਾ ਹੈ, ਕੰਨ ਨਾਲ ਸੁਣਾਈ ਦਿੰਦਾ ਹੈ।

**ਪ੍ਰਸ਼ਨਕਰਤਾ** : ਸਾਇੰਟਿਸਟ ਦੇ ਤਰੀਕੇ ਨਾਲ ਤਾਂ ਸਾਨੂੰ ਵਿਜ਼ੀਬਲ ਕਾਜ਼ਜ਼ ਹੀ ਦੇਖਣੇ ਪੈਂਦੇ ਹਨ ਨਾ ?

**ਦਾਦਾਸ੍ਰੀ** : ਦੂਸਰਾ ਤੁਹਾਡੇ ਕੋਲ ਕੋਈ ਚਾਰਾ ਹੀ ਨਹੀਂ ਹੈ। ਤਾਂ ਇਹ ਮਤਭੇਦ ਕੌਣ ਕਰਵਾਉਂਦਾ ਹੈ ?

**ਪ੍ਰਸ਼ਨਕਰਤਾ** : ਕੋਈ ਇਸ ਸ਼ਕਤੀ ਨੂੰ ਭਗਵਾਨ ਕਹਿੰਦਾ ਹੈ, ਕੋਈ ਕੁਦਰਤ ਕਹਿੰਦਾ ਹੈ, ਕੋਈ ਅਦ੍ਰਿਸ਼ ਸ਼ਕਤੀ ਕਹਿੰਦਾ ਹੈ ਪਰ ਕੋਈ ਉਸਦਾ ਨਾਮ ਨਹੀਂ ਦੱਸਦਾ।

**ਦਾਦਾਸ੍ਰੀ** : ਉਹ ਇੱਕ ਹੀ ਸ਼ਕਤੀ ਹੈ। ਉਸੇ ਦੇ ਆਧਾਰ ਨਾਲ ਸਭ ਚੱਲਦਾ ਹੈ। ਦੂਸਰਾ ਕੋਈ ਮੈਨੇਜਰ (ਪ੍ਰਬੰਧਕ) ਨਹੀਂ ਹੈ। ਅਤੇ ਇਹ ਸ਼ਕਤੀ ਵੀ ਕੰਪਿਊਟਰ ਵਰਗੀ ਹੈ। ਉਸ ਵਿੱਚ ਚੇਤਨ ਨਹੀਂ ਹੈ। ਇਸ ਵਿੱਚ ਚੇਤਨ ਹੁੰਦਾ ਤਾਂ ਭਗਵਾਨ 'ਤੇ ਹੀ ਇਲਜ਼ਾਮ ਲੱਗਦਾ ਕਿ ਉਹ ਹੀ ਚਲਾਉਂਦਾ ਹੈ। ਉਸ ਸ਼ਕਤੀ ਨਾਲ ਸਭ ਕੁੱਝ ਚੱਲਦਾ ਹੈ। ਤੁਹਾਨੂੰ ਵਾਸਤਵਿਕ (ਅਸਲੀ ਗੱਲ) ਜਾਣਨ ਦੀ ਇੱਛਾ ਹੈ ?

**ਪ੍ਰਸ਼ਨਕਰਤਾ** : ਹਾਂ, ਵਾਸਤਵਿਕ ਹੀ ਚਾਹੀਦਾ ਹੈ।

**ਦਾਦਾਸ੍ਰੀ** : By Fact the God is not the creator of this world at all, Only Scientific Circumstantial Evidences.

**ਪ੍ਰਸ਼ਨਕਰਤਾ** : Who generated these evidences ? (ਇਹ ਸੰਯੋਗ ਕੌਣ ਪੈਦਾ ਕਰਦਾ ਹੈ ?)

**ਦਾਦਾਸ੍ਰੀ** : ਹਾਂ, ਉਹ ਇੱਕ ਸ਼ਕਤੀ ਹੈ, ਜੋ ਸੰਯੋਗ ਇਕੱਠੇ (evidence generate) ਕਰਦੀ ਹੈ ?

**ਪ੍ਰਸ਼ਨਕਰਤਾ** : ਉਹ ਸ਼ਕਤੀ ਕੀ ਹੈ ?

**ਦਾਦਾਸ੍ਰੀ** : ਅਸੀਂ ਉਸਦਾ ਨਾਮ 'ਵਿਵਸਥਿਤ ਸ਼ਕਤੀ' ਰੱਖਿਆ ਹੈ। ਉਹ 'ਵਿਵਸਥਿਤ ਸ਼ਕਤੀ', ਇਸ ਦੁਨੀਆ ਨੂੰ ਵਿਵਸਥਿਤ ਹੀ ਰੱਖਦੀ ਹੈ। ਸੂਰਜ,

ਚੰਦਰਮਾ, ਤਾਰੇ ਸਭ ਨੂੰ ਵਿਵਸਥਿਤ ਰੱਖਦੀ ਹੈ। ਅਨਾਦਿ ਕਾਲ ਤੋਂ ਵਿਵਸਥਿਤ ਹੀ ਰੱਖਦੀ ਹੈ। ਸਭ ਜੀਵਾਂ ਦਾ ਆਉਣਾ-ਜਾਣਾ, ਤੁਹਾਡਾ ਸੰਸਾਰ ਵੀ ਉਹ ਸ਼ਕਤੀ ਹੀ ਚਲਾਉਂਦੀ ਹੈ, ਨਿਰੰਤਰ ! ਜੀਵ-ਮਾਤਰ ਦਾ ਸਭ 'ਵਿਵਸਥਿਤ ਸ਼ਕਤੀ' ਹੀ ਚਲਾਉਂਦੀ ਹੈ। ਹਰ ਰੋਜ਼ ਉਹ ਸ਼ਕਤੀ ਹੀ ਕੰਮ ਕਰਦੀ ਹੈ। ਸਾਰੇ ਸੰਯੋਗ ਇਕੱਠੇ ਹੀ ਇਸਦਾ ਕੰਮ ਹੈ, ਉਸਦਾ ਦੂਸਰਾ ਕੋਈ ਕੰਮ ਨਹੀਂ ਹੈ। ਜਿਵੇਂ ਉਹ ਵੱਡਾ ਕੰਪਿਊਟਰ ਹੁੰਦਾ ਹੈ ਨਾ, ਉਸੇ ਤਰ੍ਹਾਂ ਇਸਦਾ ਕੰਮ ਹੈ।

**ਪ੍ਰਸ਼ਨਕਰਤਾ** : ਇਹ ਕੰਪਿਊਟਰ ਵਾਲੀ ਗੱਲ ਸਮਝ ਵਿੱਚ ਨਹੀਂ ਆਈ।

**ਦਾਦਾਸ਼੍ਰੀ** : ਸਮਝ ਲਓ, ਤੁਸੀਂ ਵਿਚਾਰ ਕੀਤਾ ਕਿ ਮੰਦਰ ਬਣਾਉਣ ਦੀ ਜ਼ਰੂਰਤ ਹੈ। ਇੱਧਰ ਤੁਸੀਂ ਇਹ ਵਿਚਾਰ ਕੀਤਾ, ਉਹ ਵਿਚਾਰ ਵੱਡੇ ਕੰਪਿਊਟਰ ਵਿੱਚ, ਜੋ 'ਵਿਵਸਥਿਤ ਸ਼ਕਤੀ' ਹੈ, ਉਸ ਵਿੱਚ ਦਰਜ ਹੋ ਜਾਂਦਾ ਹੈ। ਤੁਸੀਂ ਵਿਚਾਰ ਕੀਤਾ ਸੀ, ਉਹ ਕਾਜ਼ (ਕਾਰਣ) ਹੈ, ਉਹ ਕਾਜ਼ 'ਵਿਵਸਥਿਤ ਸ਼ਕਤੀ' ਵਿੱਚ ਚਲਾ ਜਾਂਦਾ ਹੈ। 'ਵਿਵਸਥਿਤ ਸ਼ਕਤੀ' ਇਸਦੇ ਇਫ਼ੈਕਟ (ਪਰਿਣਾਮ) ਦੇ ਰੂਪ ਵਿੱਚ ਸਾਰੇ ਸੰਯੋਗ ਇਕੱਠੇ ਕਰ ਦਿੰਦੀ ਹੈ। ਫਿਰ ਤੁਹਾਨੂੰ ਇਸਦਾ ਫ਼ਲ ਮਿਲਦਾ ਹੈ। ਫਿਰ ਤੁਸੀਂ ਮੰਦਰ ਬਣਾ ਦਿੰਦੇ ਹੋ। ਤੁਸੀਂ ਤਾਂ ਅਹੰਕਾਰ ਨਾਲ ਕਹਿੰਦੇ ਹੋ, ਕਿ 'ਇਹ ਮੈਂ ਕੀਤਾ', ਪਰ ਉਹ ਸਭ 'ਵਿਵਸਥਿਤ ਸ਼ਕਤੀ' ਹੀ ਚਲਾਉਂਦੀ ਹੈ।

ਇਸ ਤਰ੍ਹਾਂ ਜੋ ਪਰਿਣਾਮ ਆਇਆ ਹੈ, ਉਹ 'ਵਿਵਸਥਿਤ ਸ਼ਕਤੀ' ਦਾ ਕੰਮ ਹੈ, ਇਸ ਤਰ੍ਹਾਂ ਦਾ ਅਸੀਂ ਗਿਆਨ ਵਿੱਚ ਦੇਖ ਕੇ ਬੋਲਦੇ ਹਾਂ। 'ਵਿਵਸਥਿਤ ਸ਼ਕਤੀ' ਐਗਜ਼ੈਕਟ (ਅਸਲ) ਗੱਲ ਹੈ। ਇਹ ਸਾਡੀ ਲੱਖਾਂ ਜਨਮਾਂ ਦੀ ਖੋਜ ਹੈ।

**ਪ੍ਰਸ਼ਨਕਰਤਾ** : 'ਵਿਵਸਥਿਤ ਸ਼ਕਤੀ' ਨੂੰ ਭਗਵਾਨ ਕਹਿ ਸਕਦੇ ਹਾਂ ?

**ਦਾਦਾਸ਼੍ਰੀ** : ਨਹੀਂ, 'ਵਿਵਸਥਿਤ ਸ਼ਕਤੀ' ਨੂੰ ਭਗਵਾਨ ਕਹਿਣ ਨਾਲ ਕੀ ਫ਼ਾਇਦਾ ? ਇਸ ਟੇਪਰਿਕਾਰਡ ਨੂੰ ਭਗਵਾਨ ਕਹੀਏ ਤਾਂ ਕੀ ਫ਼ਾਇਦਾ ? ਭਗਵਾਨ ਨੂੰ ਭਗਵਾਨ ਕਹਿਣਾ ਚਾਹੀਦਾ ਹੈ, ਅਤੇ ਟੇਪਰਿਕਾਰਡ ਨੂੰ ਟੇਪਰਿਕਾਰਡ ਕਹਿਣਾ ਚਾਹੀਦਾ ਹੈ। ਜਿੱਥੇ ਭਗਵਾਨ ਨਹੀਂ ਹੈ ਉੱਥੇ ਭਗਵਾਨ ਦਾ ਅਰੋਪਣ ਕਰਨ ਨਾਲ ਕੀ ਫ਼ਾਇਦਾ ? ਪਰ ਸਾਰਾ ਜਗਤ 'ਵਿਵਸਥਿਤ ਸ਼ਕਤੀ' ਨੂੰ ਹੀ ਭਗਵਾਨ ਕਹਿੰਦਾ ਹੈ।

'ਵਿਵਸਥਿਤ' ਨੂੰ ਜੇ ਭਗਵਾਨ ਕਹੇ ਤਾਂ ਉਸ ਲੈਟਰ (ਚਿੱਠੀ) ਨੂੰ 'ਵਿਵਸਥਿਤ' ਸਵੀਕਾਰ ਨਹੀਂ ਕਰਦਾ, ਕਿਉਂਕਿ ਉਸ 'ਤੇ ਪਤਾ ਭਗਵਾਨ ਦਾ ਹੈ ਅਤੇ

'ਵਿਵਸਥਿਤ' ਖੁਦ ਭਗਵਾਨ ਨਹੀਂ ਹੈ, ਤਾਂ ਉੱਥੋਂ ਲੈਟਰ (ਚਿੱਠੀ) ਵਾਪਿਸ ਆ ਕੇ ਭਗਵਾਨ ਦੇ ਕੋਲ ਜਾਂਦਾ ਹੈ। ਇਸ ਤਰ੍ਹਾਂ ਆਪਣੀ ਅਰਜ਼ੀ ਭਗਵਾਨ ਦੇ ਕੋਲ ਹੀ ਜਾਂਦੀ ਹੈ। ਇਸ ਨਾਲ ਫ਼ਾਇਦਾ ਮਿਲਦਾ ਹੈ। ਇਸ ਤਰ੍ਹਾਂ ਪ੍ਰਾਰਥਨਾ ਕਰਨ ਨਾਲ ਪਰੋਕਸ਼ (ਅਪ੍ਰਤੱਖ) ਫ਼ਾਇਦਾ ਮਿਲਦਾ ਹੈ। ਪਰ ਪੂਰਾ-ਪੂਰਾ ਫ਼ਾਇਦਾ ਤਾਂ ਭਗਵਾਨ ਨੂੰ ਪਹਿਚਾਨਣ ਨਾਲ ਹੀ ਹੁੰਦਾ ਹੈ। ਅਸਲ ਰੂਪ ਵਿੱਚ ਭਗਵਾਨ ਕੌਣ ਹੈ, ਇਹ ਜਾਣਨਾ ਚਾਹੀਦਾ ਹੈ। ਪਰੋਕਸ਼ (ਅਪ੍ਰਤੱਖ) ਭਗਵਾਨ ਦੀ ਭਜਨਾ ਕਰੀਏ ਤਾਂ ਵੀ ਫ਼ਾਇਦਾ ਮਿਲਦਾ ਹੈ। ਕੁੱਝ ਨਾ ਕੁੱਝ ਤਾਂ ਕਰਨਾ ਹੀ ਚਾਹੀਦਾ ਹੈ। ਉਸ ਨਾਲ 'Light' (ਪ੍ਰਕਾਸ਼) ਰਹਿੰਦੀ ਹੈ, ਸਦਬੁੱਧੀ ਰਹਿੰਦੀ ਹੈ, ਨਹੀਂ ਤਾਂ ਉਹ ਵੀ ਚਲੀ ਜਾਂਦੀ ਹੈ।

**ਪ੍ਰਸ਼ਨਕਰਤਾ** : 'ਵਿਵਸਥਿਤ ਸ਼ਕਤੀ' ਦੀ ਆਪਣੇ 'ਤੇ ਕਿਰਪਾ ਰਹੇ, ਉਸਦੇ ਲਈ ਕੀ ਕਰਨਾ ਚਾਹੀਦਾ ਹੈ ?

**ਦਾਦਾਸ਼੍ਰੀ** : ਦੁਨੀਆ ਵਿੱਚ ਹੋਰ ਕੋਈ ਕਿਰਪਾ ਰੱਖਣ ਵਾਲਾ ਹੈ ਹੀ ਨਹੀਂ। ਤੁਹਾਡੇ ਅੰਦਰ ਜੋ ਭਗਵਾਨ ਹੈ, ਉਸਦੀ ਹੀ ਕਿਰਪਾ ਹੁੰਦੀ ਹੈ। ਦੂਸਰਾ ਕੋਈ ਕਿਰਪਾ ਕਰਨ ਵਾਲਾ ਹੈ ਹੀ ਨਹੀਂ।

'ਵਿਵਸਥਿਤ' ਦਾ ਐਗਜ਼ੈਕਟ ਸਰੂਪ ਸੰਖੇਪ ਵਿੱਚ ਦੱਸ ਰਿਹਾ ਹਾਂ।

ਦੇਖੋ ਨਾ, ਡਰਾਮਾ ਹੁੰਦਾ ਹੈ, ਤਾਂ ਉਸਦੀ ਰਿਹਰਸਲ ਪਹਿਲਾਂ ਹੁੰਦੀ ਹੈ, ਫਿਰ ਡਰਾਮਾ ਹੁੰਦਾ ਹੈ। ਉਸ ਸਮੇਂ ਕੋਈ ਵਿਚਾਰ ਕਰਨ ਦੀ ਜ਼ਰੂਰਤ ਨਹੀਂ ਹੈ। ਕਿਉਂਕਿ ਰਿਹਰਸਲ (ਅਭਿਆਸ) ਹੋ ਗਈ ਹੈ। ਉਸੇ ਤਰ੍ਹਾਂ ਹੀ ਹੋਵੇਗਾ। ਉਹ 'ਵਿਵਸਥਿਤ' ਹੀ ਹੈ। ਜਿਸਦੀ ਰਿਹਰਸਲ ਤੁਸੀਂ ਦੇਖੀ ਹੈ, ਉਸਦਾ ਹੁਣ ਡਰਾਮਾ ਹੋ ਜਾਵੇਗਾ ਤਾਂ ਉਹ 'ਵਿਵਸਥਿਤ' ਹੀ ਹੈ। ਇਸ ਨੂੰ ਬਦਲਿਆ ਨਹੀਂ ਜਾ ਸਕਦਾ। ਜਿਸ ਤਰ੍ਹਾਂ ਦੀ ਰਿਹਰਸਲ ਕੀਤੀ ਹੈ ਉਸੇ ਤਰ੍ਹਾਂ ਹੁਣ ਹੋ ਜਾਵੇਗਾ। ਪਿਛਲੇ ਜਨਮ ਵਿੱਚ ਜਿਸ ਤਰ੍ਹਾਂ ਦੀ ਉਸਦੀ ਰਿਹਰਸਲ ਹੁੰਦੀ ਹੈ, ਫਿਰ ਇਸ ਜਨਮ ਵਿੱਚ ਉਸੇ ਤਰ੍ਹਾਂ ਦਾ ਉਸਦਾ 'ਵਿਵਸਥਿਤ' ਹੋ ਜਾਂਦਾ ਹੈ। ਫਿਰ 'ਵਿਵਸਥਿਤ' ਵਿੱਚ ਉਹ ਚਲਦਾ ਹੈ। ਪਿਛਲੇ ਜਨਮ ਵਿੱਚ ਜੋ ਰਿਹਰਸਲ ਹੁੰਦੀ ਹੈ ਉਹ 'ਅਵਿਸਥਿਤ' ਰੂਪ ਵਿੱਚ ਹੁੰਦੀ ਹੈ ਅਤੇ ਉਹ ਅਵਿਸਥਿਤ ਜਦੋਂ ਫ਼ਲ ਦੇਣ ਲਈ ਤਿਆਰ ਹੁੰਦਾ ਹੈ, ਉਦੋਂ ਉਹ 'ਵਿਵਸਥਿਤ' ਹੁੰਦਾ ਹੈ। ਤਾਂ ਇਸ ਵਿੱਚ ਜਨਮ ਤੋਂ ਲੈ ਕੇ ਮੌਤ ਤੱਕ ਕੁੱਝ ਪਰਿਵਰਤਨ ਹੋਣ ਵਾਲਾ ਨਹੀਂ ਹੈ।

**ਪ੍ਰਸ਼ਨਕਰਤਾ** : ਜੋ ਕੁਦਰਤ ਦੇ ਲਾਅ (ਨਿਯਮ) ਹਨ, ਉਹ ਹੀ 'ਵਿਵਸਥਿਤ' ਦੇ ਲਾਅ ਹਨ ਜਾਂ ਉਹੀ 'ਵਿਵਸਥਿਤ' ਹੈ ? ਦੋਵੇਂ ਇੱਕ ਹੀ ਹਨ ਜਾਂ ਅਲੱਗ-ਅਲੱਗ ਹਨ ?

**ਦਾਦਾਸ਼੍ਰੀ** : ਕੁਦਰਤ ਦਾ ਕਾਇਦਾ ਬਿਲਕੁਲ ਨਿਯਮ ਵਿੱਚ ਹੈ ਅਤੇ 'ਵਿਵਸਥਿਤ' ਤਾਂ ਇਹ ਜੋ ਸਭ ਜੀਵ ਮਾਤਰ ਹਨ, ਉਹ ਸਭ 'ਵਿਵਸਥਿਤ' ਵਿੱਚ ਹਨ। ਕੀ ਹੋ ਜਾਏਗਾ, ਕੀ ਨਹੀਂ, ਉਸ ਸਭ ਦਾ ਹਿਸਾਬ ਪਹਿਲਾਂ ਤੋਂ ਆ ਚੁੱਕਿਆ ਹੈ। ਕੁਦਰਤ ਦੇ ਨਿਯਮ ਉਸ ਵਿੱਚ ਮੱਦਦ ਕਰਦੇ ਹਨ। 'ਵਿਵਸਥਿਤ' ਤਾਂ ਪਿਛਲੇ ਜਨਮ ਤੋਂ, ਜਨਮ ਤੋਂ ਮੌਤ ਤੱਕ ਦੀ ਇਹ ਫ਼ਿਲਮ ਹੋ ਗਈ ਹੈ। ਇਹ ਗਲਾਸ (ਕੱਚ) ਟੁੱਟ ਗਿਆ ਤਾਂ ਉਹ ਗਲਾਸ ਤਾਂ ਪਹਿਲਾਂ ਤੋਂ ਹੀ ਟੁੱਟ ਗਿਆ ਹੈ, ਪਰ ਹੁਣ ਇਹ ਦਿਸਦਾ ਹੈ। ਇਸ ਤਰ੍ਹਾਂ ਦਾ ਇਹ ਜਗਤ ਹੈ ਕਿ ਇੱਕ ਪਰਮਾਣੂ ਕਦੇ ਵੀ ਵੱਧਦਾ ਨਹੀਂ ਅਤੇ ਕਦੇ ਘੱਟ ਵੀ ਨਹੀਂ ਹੁੰਦਾ। ਅਵਿਨਾਸ਼ੀ ਵਿੱਚ ਸਭ ਚੀਜ਼ ਇੰਝ ਹੀ ਰਹਿੰਦੀ ਹੈ ਅਤੇ ਜੋ ਕੁੱਝ ਹੁੰਦਾ ਹੈ ਉਹ ਵਿਨਾਸ਼ੀ ਵਿੱਚ ਹੁੰਦਾ ਹੈ। ਅਵਸਥਾਵਾਂ ਸਭ ਵਿਨਾਸ਼ੀ ਹਨ ਅਤੇ ਵਿਨਾਸ਼ੀ ਵਿੱਚ ਵੇਖਣ ਵਿੱਚ ਆਉਂਦਾ ਹੈ ਕਿ ਉਹ ਮਰ ਗਿਆ। ਪਰ ਅਵਿਨਾਸ਼ੀ ਵਿੱਚ ਕੋਈ ਮਰਦਾ ਹੀ ਨਹੀਂ। ਇਹ ਮਰ ਗਿਆ, ਇਸ ਤਰ੍ਹਾਂ ਹੋ ਗਿਆ, ਉਸ ਤਰ੍ਹਾਂ ਹੋ ਗਿਆ, ਉਹ ਸਭ ਰੌਂਗ ਬਿਲੀਫ਼ ਵਿੱਚ ਹੈ, ਰਾਈਟ ਬਿਲੀਫ਼ ਵਿੱਚ ਇਸ ਤਰ੍ਹਾਂ ਹੁੰਦਾ ਹੀ ਨਹੀਂ।

**ਪ੍ਰਸ਼ਨਕਰਤਾ** : ਤੁਸੀਂ ਕਹਿੰਦੇ ਹੋ ਕਿ 'ਸਭ ਚੀਜ਼ਾਂ ਦਾ ਨਿਰਮਾਣ ਹੋ ਚੁੱਕਿਆ ਹੈ, ਨਿਸ਼ਚਿਤ ਹੈ,' ਤਾਂ ਉਹ ਕੀ ਹੈ ?

**ਦਾਦਾਸ਼੍ਰੀ** : ਜੋ ਨਿਰਮਾਣ ਹੋਇਆ (ਬਣ ਚੁੱਕਿਆ) ਹੈ ਉਹ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ (ਵਿਵਸਥਿਤ) ਹੈ ਅਤੇ ਨਹੀਂ ਨਿਰਮਾਣ ਹੋਇਆ (ਹੁਣ ਤੱਕ ਨਹੀਂ ਬਣਿਆ) ਉਹ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ (ਵਿਵਸਥਿਤ) ਨਹੀਂ ਹੈ। ਜੋ ਡਿਸਚਾਰਜ ਹੋਇਆ ਹੈ, ਜੋ ਨਿਰਮਾਣ ਹੋਇਆ ਹੈ, ਉਹ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹੈ। ਹੁਣ ਤੁਸੀਂ ਇੱਧਰ ਸਤਿਸੰਗ ਵਿੱਚ ਆਏ ਉਹ ਡਿਸਚਾਰਜ ਹੈ, ਵਪਾਰ ਕੀਤਾ ਉਹ ਡਿਸਚਾਰਜ (ਕਰਮ ਫ਼ਲ) ਹੈ, ਸੌਂ ਗਏ ਉਹ ਵੀ ਡਿਸਚਾਰਜ ਹੈ, ਪੂਰਾ ਦਿਨ ਸਭ ਡਿਸਚਾਰਜ ਹੀ ਹੈ। ਸਾਡੇ ਨਾਲ ਗੱਲ ਕਰਦੇ ਹੋ ਉਹ ਵੀ ਡਿਸਚਾਰਜ ਹੀ ਹੈ ਅਤੇ ਡਿਸਚਾਰਜ ਸਭ ਨਿਰਮਾਣ ਹੋ ਚੁੱਕਿਆ ਹੈ ਅਤੇ (ਨਵਾਂ) ਚਾਰਜ ਹੈ ਉਹ (ਹੁਣ ਤੱਕ) ਨਿਰਮਾਣ ਨਹੀਂ ਹੋਇਆ ਹੈ। ਚਾਰਜ ਆਪਣੇ ਹੱਥ ਵਿੱਚ ਹੈ।

ਜਗਤ ਕੇਵਲ ਨਿਰਮਾਣ ਨਹੀਂ ਹੈ। ਚਾਰਜ ਵੀ ਹੈ ਅਤੇ ਡਿਸਚਾਰਜ ਵੀ ਹੈ। ਉਹ ਡਿਸਚਾਰਜ ਹੀ ਸਭ ਨਿਰਮਾਣ ਹੋ ਗਿਆ ਹੈ। ਜੋ ਬੈਟਰੀ ਡਿਸਚਾਰਜ ਹੁੰਦੀ ਹੈ, ਉਹ ਨਿਰਮਾਣ ਹੋ ਗਈ ਹੈ। ਜਿਸ ਤਰ੍ਹਾਂ ਚਾਰਜ ਹੋਈ ਸੀ, ਉਸੇ ਤਰ੍ਹਾਂ ਡਿਸਚਾਰਜ ਹੋ ਜਾਏਗੀ।

ਅਹੰਕਾਰ ਹੀ ਸੰਸਾਰ ਹੈ। ਅਹੰਕਾਰ ਅਤੇ ਮਮਤਾ ਚਲੇ ਜਾਣ ਤਾਂ ਫਿਰ ਮੋਕਸ਼ ਹੋ ਜਾਂਦਾ ਹੈ। ਜਨਮ ਤੋਂ ਮੌਤ ਤੱਕ ਜੋ ਕੁੱਝ ਵੀ ਹੁੰਦਾ ਹੈ, ਜੋ-ਜੋ ਅਵਸਥਾਵਾਂ ਹੁੰਦੀਆ ਹਨ, ਪੜ੍ਹਨ ਦੀ, ਖੇਡਣ ਦੀ, ਬਿਮਾਰੀ ਦੀ, ਨੌਕਰੀ ਦੀ, ਵਿਆਹ-ਸ਼ਾਦੀ ਦੀ, ਬ੍ਰਹਮਚਰਿਆ ਆਸ਼ਰਮ, ਸੰਨਿਆਸ ਆਸ਼ਰਮ, ਉਹ ਸਭ ਡਿਸਚਾਰਜ ਹੀ ਹੈ। ਅੰਦਰ ਨਵਾਂ ਚਾਰਜ ਨਾ ਹੋਵੇ ਤਾਂ ਅੱਗੇ ਦਾ ਜਨਮ ਬੰਦ ਹੋ ਜਾਂਦਾ ਹੈ, ਪਰ ਜੋ ਡਿਸਚਾਰਜ ਹੈ ਉਹ ਤਾਂ ਡਿਸਚਾਰਜ ਹੀ ਰਹਿੰਦਾ ਹੈ। ਚਾਰਜ ਕਰਨ ਵੇਲੇ ਅਹੰਕਾਰ ਅਤੇ ਮਮਤਾ ਚਲੇ ਜਾਣ, ਤਾਂ ਡਿਸਚਾਰਜ ਤਾਂ ਪੂਰਾ ਚੰਗੀ ਤਰ੍ਹਾਂ ਹੋ ਜਾਂਦਾ ਹੈ ਅਤੇ ਮੋਕਸ਼ ਹੋ ਜਾਂਦਾ ਹੈ।

ਆਚਰਣ ਡਿਸਚਾਰਜ ਹੈ। ਆਚਰਣ ਜੋ ਹੁੰਦਾ ਹੈ, ਆਚਾਰ (ਚਰਿੱਤਰ) ਜੋ ਹੈ ਉਹ ਡਿਸਚਾਰਜ ਹੈ ਅਤੇ ਚਾਰਜ ਜਦੋਂ ਬੰਦ ਹੋ ਜਾਵੇ ਤਾਂ ਫਿਰ ਡਿਸਚਾਰਜ ਸਾਰਾ ਖਤਮ ਹੋ ਜਾਵੇਗਾ। ਤਾਂ ਪਹਿਲਾਂ ਕੀ ਕਰਨਾ ਹੈ ?

**ਪ੍ਰਸ਼ਨਕਰਤਾ** : ਚਾਰਜ ਬੰਦ ਕਰਨਾ ਹੈ।

**ਦਾਦਾਸ੍ਰੀ** : ਤਾਂ ਤੁਹਾਨੂੰ ਕਰਮ ਦਾ ਬੰਧਨ ਹੁੰਦਾ ਹੈ ਕਿ ਨਹੀਂ ?

**ਪ੍ਰਸ਼ਨਕਰਤਾ** : ਉਹ ਤਾਂ ਹੁੰਦਾ ਹੈ।

**ਦਾਦਾਸ੍ਰੀ** : ਦੇਖੋ ਨਾ, ਜਦੋਂ ਤੁਸੀਂ ਬੋਲਦੇ ਹੋ ਕਿ 'ਮੈਂ ਇਹ ਕੀਤਾ।' ਉਦੋਂ ਚਾਰਜ ਹੁੰਦਾ ਹੈ। ਮੈਂ ਵੀ ਬੋਲਦਾ ਹਾਂ ਕਿ ਮੈਂ ਕੀਤਾ ਪਰ ਮੈਂ ਨਾਟਕ ਦੀ ਤਰ੍ਹਾਂ ਕਹਿੰਦਾ ਹਾਂ ਅਤੇ ਤੁਸੀਂ ਸੱਚਮੁੱਚ ਬੋਲਦੇ ਹੋ।

**ਪ੍ਰਸ਼ਨਕਰਤਾ** : ਪਰ ਮੈਂ ਕੀਤਾ, ਮੈਂ ਕਰਤਾ ਹਾਂ, ਇਸ ਤਰ੍ਹਾਂ ਮੈਨੂੰ ਕਦੇ ਵੀ ਨਹੀਂ ਲੱਗਦਾ।

**ਦਾਦਾਸ੍ਰੀ** : ਤਾਂ ਤੁਸੀਂ ਕੌਣ ਹੋ ?

**ਪ੍ਰਸ਼ਨਕਰਤਾ** : ਉਸਦੀ ਖੋਜ ਵਿੱਚ ਹਾਂ।

**ਦਾਦਾਸ਼੍ਰੀ** : ਤਾਂ ਫਿਰ ਤੁਸੀਂ ਖੁਦ ਕਰਤਾ (ਕਰਦੇ) ਹੋ। ਅਜੇ ਤਾਂ ਤੁਹਾਨੂੰ 'ਮੈਂ ਕੀਤਾ' ਉਸਦੀ ਜ਼ਿੰਮੇਦਾਰੀ ਲੱਗਦੀ ਹੈ। ਪਰ ਜਦੋਂ ਤੁਹਾਨੂੰ Self realise (ਆਤਮ-ਸਾਖ਼ਸ਼ਾਤਕਾਰ) ਹੋ ਜਾਏਗਾ ਫਿਰ ਤੁਹਾਡੀ ਜ਼ਿੰਮੇਦਾਰੀ ਨਹੀਂ। ਤੁਸੀਂ ਮੰਨੋ ਜਾਂ ਨਾ ਮੰਨੋ ਪਰ ਸਾਖ਼ਸ਼ਾਤਕਾਰ ਨਹੀਂ ਕੀਤਾ ਉਦੋਂ ਤੱਕ ਜ਼ਿੰਮੇਦਾਰੀ ਤੁਹਾਡੀ ਹੀ ਹੈ।

ਸਿਰਫ਼ ਆਤਮਾ ਹੀ ਜਾਣਨਾ ਹੈ। ਆਤਮਾ ਦਾ ਗਿਆਨ ਨਾ ਹੋਵੇ ਉਦੋਂ ਤੱਕ ਸਭ ਅਟਪਟਾ (ਝੰਜਟ ਵਾਲਾ) ਲੱਗੇਗਾ ਅਤੇ ਆਤਮਾ ਦਾ ਗਿਆਨ ਹੋ ਗਿਆ ਤਾਂ ਅਟਪਟਾ ਸਭ ਚਲਾ ਜਾਵੇਗਾ। ਸਾਰਾ ਬੋਝ ਹੀ ਅਟਪਟੇਪਨ ਦਾ ਹੈ। Self realisation (ਆਤਮ-ਸਾਖ਼ਸ਼ਾਤਕਾਰ) ਹੋ ਗਿਆ ਤਾਂ ਸਾਰੇ ਪਜ਼ਲ ਸੌਲਵ ਹੋ ਜਾਂਦੇ ਹਨ, When this puzzle ends, then no puzzle and there is the Soul. (ਜਦੋਂ ਇਹ ਪਜ਼ਲ ਸੌਲਵ ਹੋ ਜਾਵੇਗਾ, ਉਦੋਂ ਕੋਈ ਦੂਸਰਾ ਪਜ਼ਲ ਨਹੀਂ ਰਹੇਗਾ, ਉਹੀ ਆਤਮਾ ਹੈ)।

**ਪ੍ਰਸ਼ਨਕਰਤਾ** : ਤੁਸੀਂ ਪਜ਼ਲ ਦਾ ਅੰਤ ਦੱਸ ਦਿੱਤਾ ਤਾਂ ਇਸ ਪਜ਼ਲ ਦਾ ਆਦਿ (ਸ਼ੁਰੂਆਤ) ਕਿੱਥੋਂ ਹੈ ?

**ਦਾਦਾਸ਼੍ਰੀ** : There is no beginning and no end of this puzzle. Where there is a beginning, there is an end ! (ਇਸ ਪਜ਼ਲ ਦੀ ਨਾ ਤਾਂ ਸ਼ੁਰੂਆਤ ਹੈ, ਅਤੇ ਨਾ ਹੀ ਅੰਤ ਹੈ। ਜਿੱਥੇ ਸ਼ੁਰੂਆਤ ਹੁੰਦੀ ਹੈ, ਉੱਥੇ ਅੰਤ ਹੁੰਦਾ ਹੈ।

**ਪ੍ਰਸ਼ਨਕਰਤਾ** : ਤਾਂ ਕੌਣ ਕਰਵਾਉਂਦਾ ਹੈ ?

**ਦਾਦਾਸ਼੍ਰੀ** : ਉਹ ਇੱਕ ਸ਼ਕਤੀ ਹੈ। ਇੱਕ ਵੱਡੇ ਕੰਪਿਊਟਰ ਦੀ ਤਰ੍ਹਾਂ ਹੈ। ਜਿਸ ਨੂੰ ਸ਼ਾਸਤਰਾਂ ਦੀ ਭਾਸ਼ਾ ਵਿੱਚ ਸਮਸ਼ਟੀ ਕਹਿੰਦੇ ਹਨ। ਕਿਸੇ ਇੱਕ ਆਦਮੀ ਦਾ ਖੁਦ ਦਾ ਕੰਪਿਊਟਰ ਹੈ, ਉਹ ਵਿਅਸ਼ਟੀ ਰੂਪ ਹੈ ਅਤੇ ਸਭ ਜੀਵਾਂ ਦਾ ਕੰਬਾਈਨਡ (ਮਿਲਿਆ-ਜੁਲਿਆ) ਕੰਪਿਊਟਰ ਸਮਸ਼ਟੀ ਰੂਪ ਹੈ। ਇਸ ਵਿੱਚ ਸਭ ਵਿਹਾਰ ਚੱਲ ਰਿਹਾ ਹੈ। ਉਸਨੂੰ ਅਸੀਂ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ (ਵਿਵਸਥਿਤ ਸ਼ਕਤੀ) ਕਹਿੰਦੇ ਹਾਂ। ਜੋ ਹਰ ਰੋਜ਼ ਸੂਰਜ, ਚੰਦਰਮਾ, ਤਾਰੇ ਸਭ ਨੂੰ ਵਿਵਸਥਿਤ ਹੀ ਰੱਖਦੀ ਹੈ।

**ਪ੍ਰਸ਼ਨਕਰਤਾ** : ਜੋ ਸ਼ਕਤੀ ਚਲਾਉਂਦੀ ਹੈ, ਉਹ ਕਿੱਥੋਂ ਆਉਂਦੀ ਹੈ ?

**ਦਾਦਾਸ੍ਰੀ** : ਉਹ ਕੁਦਰਤੀ ਸ਼ਕਤੀ ਹੈ, ਭਗਵਾਨ ਦੀ ਸ਼ਕਤੀ ਨਹੀਂ ਹੈ। ਇਹ ਬਹੁਤ ਵੱਡੀ ਗੱਲ ਹੈ, ਸਮਝ ਵਿੱਚ ਆਏ ਇਸ ਤਰ੍ਹਾਂ ਦੀ ਗੱਲ ਨਹੀਂ ਹੈ। ਇਹ ਐਟਮ ਬੰਬ (ਅਣੂ ਬੰਬ) ਬਣਾਇਆ ਹੈ, ਉਹ ਅਣੂ ਵਿੱਚੋਂ ਬਣਿਆ ਹੈ, ਤਾਂ ਅਣੂ ਵਿੱਚ ਕਿੰਨੀ ਸ਼ਕਤੀ ਹੈ ?

**ਪ੍ਰਸ਼ਨਕਰਤਾ** : ਬਹੁਤ ਸ਼ਕਤੀ ਹੈ।

**ਦਾਦਾਸ੍ਰੀ** : ਇਹੋ ਜਿਹੀ ਸ਼ਕਤੀ। ਬਹੁਤ ਸ਼ਕਤੀ ਵਾਲੇ ਨੇ ਇਸ ਭਗਵਾਨ ਨੂੰ ਦੁੱਖ ਦਿੱਤਾ ਹੈ। ਭਗਵਾਨ ਦੀ ਸ਼ਕਤੀ ਇਸ ਤੋਂ ਵੀ ਜ਼ਿਆਦਾ ਹੈ। ਫਿਰ ਭਗਵਾਨ ਖੁਦ ਦੀ ਸ਼ਕਤੀ ਨਾਲ ਛੁੱਟਦਾ ਹੈ।

**ਪ੍ਰਸ਼ਨਕਰਤਾ** : ਭਗਵਾਨ ਦੀ ਸ਼ਕਤੀ ਤੋਂ ਉੱਪਰ ਇਹ ਕਿਹੜੀ ਸ਼ਕਤੀ ਹੈ ?

**ਦਾਦਾਸ੍ਰੀ** : ਕਿਸ ਦੀ ? ਉੱਪਰ ਕੋਈ ਸ਼ਕਤੀ ਨਹੀਂ ਹੈ। ਭਗਵਾਨ ਦੀ ਸ਼ਕਤੀ ਬਹੁਤ ਜ਼ਿਆਦਾ ਹੈ, ਸਭ ਤੋਂ ਜ਼ਿਆਦਾ ਹੈ ਅਤੇ ਜੋ ਅਨਾਤਮਾ (ਪੁਦਗਲ) ਹੈ, ਉਸਦੀ ਵੀ ਸ਼ਕਤੀ ਬਹੁਤ ਹੈ।

**ਪ੍ਰਸ਼ਨਕਰਤਾ** : ਇਹ ਸ਼ਕਤੀ ਭਗਵਾਨ ਤੋਂ ਵੀ ਉੱਪਰ ਹੈ ?

**ਦਾਦਾਸ੍ਰੀ** : ਨਹੀਂ, ਭਗਵਾਨ ਦਾ ਕੋਈ ਉੱਪਰੀ (ਮਾਲਿਕ) ਨਹੀਂ ਹੈ। ਪਰ ਉਹ (ਅਨਾਤਮਾ ਦੀ) ਸ਼ਕਤੀ ਬਹੁਤ ਰਾਕਸ਼ਸੀ ਸ਼ਕਤੀ ਹੈ, ਉਸ ਸ਼ਕਤੀ ਨਾਲ ਤਾਂ ਭਗਵਾਨ ਖੁਦ ਹੀ ਬੰਨ੍ਹਿਆ ਹੋਇਆ ਹੈ। ਹੁਣ ਭਗਵਾਨ ਛੁੱਟਣਾ ਚਾਹੁੰਦਾ ਹੈ, ਪਰ ਉਹ ਛੁੱਟ ਨਹੀਂ ਸਕਦਾ। ਫਿਰ ਇਸਦਾ ਰਸਤਾ ਕੀ ਦੱਸਿਆ ਕਿ ਜੋ ਮੁਕਤ ਹੋ ਗਿਆ ਹੈ, ਉਸਦੀ ਸਹਾਇਤਾ ਨਾਲ ਮੁਕਤ ਹੋ ਸਕਦਾ ਹੈ।

**ਪ੍ਰਸ਼ਨਕਰਤਾ** : ਪਰ ਜੋ ਮੁਕਤ ਹੋਇਆ ਹੈ, ਉਸ ਨੂੰ ਕਿਸ ਨੇ ਮੁਕਤ ਕੀਤਾ ?

**ਦਾਦਾਸ੍ਰੀ** : ਉਹ ਸਮੇਂ ਨੇ ਕੀਤਾ ਹੈ। ਉਸਦਾ ਸਮਾਂ ਹੋ ਗਿਆ ਇਸ ਲਈ ਮੁਕਤ ਹੋ ਗਿਆ। ਜਦੋਂ ਸਭ ਜੀਵਾਂ ਦਾ ਸਮਾਂ ਆਵੇਗਾ ਉਦੋਂ ਮੁਕਤ ਹੋ ਜਾਣਗੇ। ਇਹ ਸੰਸਾਰ ਜੇਲ੍ਹ (ਕਾਰਾਵਾਸ) ਹੈ। ਭਗਵਾਨ ਸੰਸਾਰ ਰੂਪੀ ਜੇਲ੍ਹ ਵਿੱਚ ਰਹੇ ਹਨ, ਮੁੱਦਤ ਪੂਰੀ ਹੋ ਜਾਵੇਗੀ ਤਾਂ ਮੁਕਤ ਹੋ ਜਾਣਗੇ। ਪਰ ਮੁੱਦਤ ਪੂਰੀ ਹੋਣ ਤੋਂ ਪਹਿਲਾਂ, ਉਸਨੂੰ ਮੁਕਤ ਪੁਰਖ (ਜੋ ਸੰਸਾਰਿਕ, ਵਿਨਾਸ਼ੀ ਬੰਧਨਾਂ ਤੋਂ ਮੁਕਤ ਹੋਏ ਹੋਣ) ਦੇ ਦਰਸ਼ਨ ਹੋ ਜਾਣਗੇ ਤਾਂ ਉੱਥੋਂ ਮੁਕਤੀ ਹੋ ਜਾਵੇਗੀ। ਇਸ ਵਿੱਚ ਮੁਕਤ ਪੁਰਖ ਨਿਮਿਤ ਹਨ। ਇਸ ਨਿਮਿਤ ਨਾਲ ਉਹ ਮੁਕਤ ਹੋ ਜਾਂਦੇ ਹਨ।

# ਤਾਂ ਜਗਤ ਦਾ ਕਰਤਾ, ਹੈ ਜਾਂ ਨਹੀ ?

ਇਸ ਦੁਨੀਆ ਦਾ ਕਰਤਾ (ਕਰਨ ਵਾਲਾ) ਕੋਈ ਹੈ ਹੀ ਨਹੀਂ, ਅਤੇ ਬਿਨਾਂ ਕਰਤਾ ਦੇ ਦੁਨੀਆ ਬਣੀ ਨਹੀਂ!

ਇਹ ਜਗਤ ਕਿਸ ਨੇ ਬਣਾਇਆ ?

**ਪ੍ਰਸ਼ਨਕਰਤਾ** : ਸਾਨੂੰ ਪਤਾ ਨਹੀਂ, ਉਹੀ ਜਾਣਨ ਦੀ ਕੋਸ਼ਿਸ਼ ਕਰ ਰਹੇ ਹਾਂ।

**ਦਾਦਾਸ਼੍ਰੀ** : ਹਾਂ, ਸਭ ਲੋਕ ਜਾਣਨ ਦੀ ਕੋਸ਼ਿਸ਼ ਕਰਦੇ ਹਨ, ਪਰ ਕੋਈ ਨਹੀਂ ਜਾਣਦਾ। The world is the puzzle itself. ਭਗਵਾਨ ਨੇ ਇਹ ਪਜ਼ਲ ਨਹੀਂ ਕੀਤਾ ਹੈ। ਭਗਵਾਨ ਤਾਂ ਪਰਮਾਨੰਦੀ ਅਤੇ ਪਰਮ ਜੋਤੀਸਰੂਪ ਹੈ।

**ਪ੍ਰਸ਼ਨਕਰਤਾ** : ਤਾਂ ਖੁਦ ਨੇ ਹੀ ਪਜ਼ਲ ਕੀਤਾ ਹੈ ?

**ਦਾਦਾਸ਼੍ਰੀ** : ਨਹੀਂ, ਖੁਦ ਕੀ ਪਜ਼ਲ ਕਰੇਗਾ ? ਇਸ ਦੁਨੀਆ ਦਾ ਕੋਈ ਕ੍ਰਿਏਟਰ ਨਹੀਂ ਹੈ। ਇਸ ਦੁਨੀਆ ਦਾ ਕੋਈ ਕਰਤਾ ਨਹੀਂ ਹੈ। ਭਗਵਾਨ ਵੀ ਕਰਤਾ ਨਹੀਂ ਹੈ ਅਤੇ ਤੁਸੀਂ ਵੀ ਕਰਤਾ ਨਹੀਂ ਹੋ ਅਤੇ ਬਿਨਾਂ ਕਰਤਾ ਦੇ ਦੁਨੀਆ ਬਣੀ ਵੀ ਨਹੀਂ ਹੈ। ਅਸੀਂ ਵਿਰੋਧਾਭਾਸੀ ਗੱਲ ਕਰਦੇ ਹਾਂ, ਹੈ ਨਾ ? ਪਰ ਇਹ ਗੱਲ ਸਮਝਣ ਵਾਲੀ ਹੈ। 'ਕਰਤਾ ਨਹੀਂ ਹੈ' ਯਾਨੀ ਕੋਈ ਸੁਤੰਤਰ ਕਰਤਾ ਨਹੀਂ ਹੈ ਅਤੇ 'ਕਰਤਾ ਹੈ' ਇਹ ਨੈਮਿਤਿਕ ਕਰਤਾ ਹੈ।

ਖੁਦ ਕਰਤਾ ਹੁੰਦਾ ਤਾਂ ਮੋਕਸ਼ ਵਿੱਚ ਨਾ ਜਾਂਦਾ, ਛੁੱਟਦਾ ਹੀ ਨਾ। ਨੈਮਿਤਿਕ ਕਰਤਾ ਹੈ, ਇਸ ਲਈ ਛੁੱਟ ਜਾਂਦਾ ਹੈ। ਸੁਤੰਤਰ ਕਰਤਾ ਹੁੰਦਾ ਤਾਂ ਉਹ ਦੁਨੀਆ ਦਾ ਮਾਲਕ ਹੋ ਜਾਂਦਾ ਕਿ 'ਅਸੀਂ ਇਹ ਦੁਨੀਆ ਬਣਾਈ ਹੈ, ਤਾਂ ਅਸੀਂ ਮਾਲਕ ਹਾਂ।' ਪਰ ਕਿਸੇ ਨੂੰ ਸੰਡਾਸ ਜਾਣ ਦੀ ਖੁਦ ਦੀ ਤਾਕਤ ਨਹੀਂ ਹੈ, ਤਾਂ ਮਾਲਕ ਕਿੱਥੋਂ ਹੋ ਗਿਆ ?! ਕੋਈ ਮਾਲਕ ਨਹੀਂ ਹੈ। ਨੈਮਿਤਿਕ ਕਰਤਾ ਕਿਸ ਨੂੰ ਕਹਿੰਦੇ ਹਨ ਕਿ ਇਸ ਡਾਕਟਰ ਦਾ ਧੱਕਾ ਤੁਹਾਨੂੰ ਲੱਗ ਗਿਆ ਅਤੇ ਤੁਹਾਡਾ ਧੱਕਾ ਇਸ ਭਾਈ ਨੂੰ ਲੱਗ ਗਿਆ ਅਤੇ ਇਹ ਭਾਈ ਡਿੱਗ ਗਿਆ। ਉਸਦਾ ਪੈਰ ਟੁੱਟ ਗਿਆ, ਤਾਂ ਇਹ ਭਾਈ ਤੁਹਾਨੂੰ ਕਹੇਗਾ, 'ਤੁਸੀਂ ਮੇਰਾ ਪੈਰ ਤੋੜ ਦਿੱਤਾ।' ਪਰ ਤੁਸੀਂ ਜਾਣਦੇ ਹੋ, ਤੁਹਾਨੂੰ ਇਸ ਡਾਕਟਰ ਦਾ ਧੱਕਾ ਲੱਗਿਆ ਸੀ। ਇਸ ਵਿੱਚ ਤੁਹਾਡੀ ਕੋਈ ਮਰਜ਼ੀ ਨਹੀਂ ਹੈ, ਜ਼ਿੰਮੇਦਾਰੀ ਨਹੀਂ ਹੈ। ਇਸੇ ਤਰ੍ਹਾਂ ਇਹ ਨੈਮਿਤਿਕ ਕਰਤਾ ਹੈ। ਕਰਤਾ ਤਾਂ

ਹੈ ਪਰ ਨੈਮਿਤਿਕ ਕਰਤਾ ਹੈ। The world is the puzzle itself, God has not puzzled this world at all. Only Scientific Circumstantial Evidences ਹਨ।

ਤੁਸੀਂ ਸਮੁੰਦਰ ਦਾ ਕਿਨਾਰਾ (ਕੰਢਾ) ਦੇਖਿਆ ਹੈ ? ਸਮੁੰਦਰ ਦੇ ਕਿਨਾਰੇ ਤੋਂ ਥੋੜ੍ਹੀ ਦੂਰ ਤੁਹਾਡਾ ਘਰ ਹੋਵੇ, ਘਰ ਦੇ ਵਿਹੜੇ ਵਿੱਚ ਤੁਸੀਂ ਲੋਹੇ ਦੇ ਦੋ ਸਰੀਏ ਰੱਖ ਦਿਓ। ਬਾਰ੍ਹਾਂ ਮਹੀਨੇ ਬਾਅਦ ਤੁਸੀਂ ਉੱਥੇ ਗਏ, ਤਾਂ ਲੋਹੇ ਨੂੰ ਕੁੱਝ ਹੋ ਜਾਵੇਗਾ ? ਉਸਨੂੰ ਜੰਗ ਲੱਗ ਜਾਵੇਗਾ ? ਉਸਨੂੰ ਜੰਗ ਕਿਸ ਨੇ ਲਗਾਇਆ ? ਸਮੁੰਦਰ ਨੇ ਲਗਾਇਆ, ਖ਼ਾਰੀ ਹਵਾ ਨੇ ਲਗਾਇਆ ? ਕੀ ਲੋਹੇ ਦੀ ਇੱਛਾ ਹੈ ? ਖ਼ਾਰੀ ਹਵਾ ਕਹੇਗੀ ਕਿ ਮੇਰੀ ਇੱਛਾ ਨਹੀਂ ਹੈ, ਮੈਂ ਤਾਂ ਇਹੋ ਜਿਹਾ ਕੁਝ ਕੀਤਾ ਹੀ ਨਹੀਂ ਹੈ। ਸਮੁੰਦਰ ਨੂੰ ਪੁੱਛਾਂਗੇ, ਤਾਂ ਉਹ ਆਪਣੇ ਖ਼ੁਦ ਦੇ ਖੇਤਰ ਵਿੱਚ ਰਮਣਤਾ ਕਰ ਰਿਹਾ ਹੈ। ਕੀ ਲੋਹੇ ਦੀ ਭੁੱਲ ਹੈ ? ਲੋਹੇ ਨੂੰ ਦੂਸਰੀ ਜਗ੍ਹਾ ’ਤੇ ਰੱਖਦੇ ਤਾਂ ਕੁੱਝ ਵੀ ਨਹੀਂ ਹੁੰਦਾ ਸੀ। ਤਾਂ ਗੱਲ ਹੈ ਕੀ ? ਸਿਰਫ਼ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ। ਇਸ ਵਿੱਚ ਭਗਵਾਨ ਕੁੱਝ ਕਰਦਾ ਹੀ ਨਹੀਂ। ਭਗਵਾਨ ਕੀ ਕਰਦਾ ਹੈ ? ਭਗਵਾਨ ਤਾਂ, ਤੁਹਾਨੂੰ ਪ੍ਰਕਾਸ਼ ਦਿੰਦਾ ਹੈ। ਉਹ ਚੋਰ ਨੂੰ ਵੀ ਪ੍ਰਕਾਸ਼ ਦਿੰਦਾ ਹੈ ਅਤੇ ਪੁਲਿਸ ਨੂੰ ਵੀ ਪ੍ਰਕਾਸ਼ ਦਿੰਦਾ ਹੈ। ਭਗਵਾਨ ਕੀ ਕਹਿੰਦਾ ਹੈ, ‘ਤੁਸੀਂ ਜੋ ਵੀ ਕਰਦੇ ਹੋ ਉਹ ਆਪਣੀ ਜ਼ਿੰਮੇਦਾਰੀ ’ਤੇ ਕਰਦੇ ਹੋ, ਅਸੀਂ ਤਾਂ ਪ੍ਰਕਾਸ਼ ਦਿੰਦੇ ਹਾਂ।’

**ਪ੍ਰਸ਼ਨਕਰਤਾ** : ਇਹ ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ ਹਨ, ਉਹ ਕਿਸ ਤਰ੍ਹਾਂ ਹੋਏ ? ਉਸ ਨੂੰ ਕਿਸ ਨੇ ਤਿਆਰ ਕੀਤਾ ?

**ਦਾਦਾਸ਼੍ਰੀ** : ਕੋਈ ਤਿਆਰ ਕਰਨ ਵਾਲਾ ਨਹੀਂ ਹੈ। ਉਹ ਆਪਣੇ ਆਪ ਹੋ ਜਾਂਦਾ ਹੈ। ਉਹ ਕੰਪਿਊਟਰ ਦੀ ਤਰ੍ਹਾਂ ਚੱਲਦਾ ਹੈ। ਪਿਛਲੇ ਜਨਮ ਦਾ ਕਰਮ ਹੈ, ਉਹ ਫ਼ੀਡ ਹੋਇਆ ਹੈ ਅਤੇ ਹੁਣ ਜੋ ਫ਼ਲ ਮਿਲਦਾ ਹੈ ਉਹ ਕੰਪਿਊਟਰ ਵਰਗੀ ਸ਼ਕਤੀ ਹੈ ਉਹ ਫ਼ਲ ਦਿੰਦੀ ਹੈ, ਜਿਸ ਨੂੰ ‘ਵਿਵਸਥਿਤ ਸ਼ਕਤੀ’ ਕਹਿੰਦੇ ਹਾਂ। ਜਿਸ ਨੂੰ ਸ਼ਾਸਤਰਕਾਰਾਂ ਨੇ ‘ਸਮਸ਼ਟੀ’ ਕਿਹਾ ਹੈ। ਅੰਗਰੇਜ਼ੀ ਵਿੱਚ ਉਸ ਨੂੰ Scientific Circumstantial Evidence (ਸਾਇੰਟਿਫ਼ਿਕ ਸਰਕਮਸਟਾਂਸ਼ੀਅਲ ਐਵੀਡੈਂਸ) ਕਹਿੰਦੇ ਹਨ।

**ਜੈ ਸੱਚਿਦਾਨੰਦ**

# ਨੌਂ ਕਲਮਾਂ (ਭਾਵਨਾਵਾਂ)

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ (ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾਂ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਦੂ-ਰ੍ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ।

6. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਖ ਜਾਂ ਨਪੁੰਸਕ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ

ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼ (ਅਪ੍ਰਤੱਖ), ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

**(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)**

# ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਵਿਅਕਤੀ ਦਾ ਨਾਮ) ਦੇ ਮਨ-ਵਚਨ-ਕਾਇਆ ਦੇ ਯੋਗ, ਭਾਵਕਰਮ-ਦ੍ਰਵਯਕਰਮ-ਨੋਕਰਮ ਤੋਂ ਭਿੰਨ ਐਸੇ ਹੇ ਸ਼ੁੱਧਾਤਮਾ ਭਗਵਾਨ! ਤੁਹਾਡੀ ਸਾਕਸ਼ੀ ਵਿੱਚ, ਅੱਜ ਦਿਨ ਭਰ ਵਿੱਚ ਮੇਰੇ ਤੋਂ ਜੋ ਜੋ * * ਦੋਸ਼ ਹੋਏ ਹਨ, ਉਸਦੇ ਲਈ ਮਾਫ਼ੀ ਮੰਗਦਾ ਹਾਂ। ਹਿਰਦੇ ਤੋਂ ਬਹੁਤ ਪਛਚਾਤਾਪ ਕਰਦਾ ਹਾਂ। ਮੈਨੂੰ ਮਾਫ਼ ਕਰੋ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਹੀਂ ਕਰਾਂਗਾ, ਇਹ ਦ੍ਰਿੜ੍ਹ ਨਿਸ਼ਚੈ ਕਰਦਾ ਹਾਂ। ਉਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

*** ਕ੍ਰੋਧ-ਮਾਨ-ਮਾਇਆ-ਲੋਭ, ਵਿਸ਼ੈ-ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾਂ ਦੋਸ਼ਾਂ ਨੂੰ ਮਨ ਵਿੱਚ ਯਾਦ ਕਰਨਾ।

## ਦਾਦਾ ਭਗਵਾਨ ਫਾਊਂਡੇਸ਼ਨ ਦੁਆਰਾ ਪ੍ਰਕਾਸ਼ਿਤ ਪੰਜਾਬੀ ਅਤੇ ਪੰਜਾਬੀ ਪੁਸਤਕਾਂ

1. ਆਤਮ ਸਾਖ਼ਸ਼ਾਤਕਾਰ
2. ਮੌਤ ਸਮੇਂ, ਪਹਿਲਾਂ ਅਤੇ ਬਾਅਦ
3. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
4. ਦਾਨ
5. ਤ੍ਰਿਮੰਤਰ
6. ਕਰਮ ਦਾ ਸਿਧਾਂਤ
7. ਪ੍ਰਤੀਕ੍ਰਮਣ (ਸੰਖੇਪ ਗ੍ਰੰਥ)
8. ਹੋਇਆ ਸੋ ਨਿਆਂ
9. ਭੁਗਤੇ ਉਸੇ ਦੀ ਭੁੱਲ
10. ਅੰਤਹਕਰਣ ਦਾ ਸਰੂਪ
11. ਮੈਂ ਕੌਣ ਹਾਂ ?
12. ਮਾਨਵ ਧਰਮ
13. ਟਕਰਾਵ ਟਾਲੋ
14. ਚਿੰਤਾ
15. ਸੇਵਾ-ਪਰਉਪਕਾਰ
16. ਪਾਪ-ਪੁੰਨ
17. ਪੈਸਿਆਂ ਦਾ ਵਿਹਾਰ (ਸੰਖੇਪ ਗ੍ਰੰਥ)
18. ਜਗਤ ਕਰਤਾ ਕੌਣ ?
19. ਕਰੋਧ
20. ਐਡਜਸਟ ਐਵਰੀਵੇਅਰ

## दादा भगवान फाउन्डेशन के द्वारा प्रकाशित हिन्दी पुस्तकें

1. ज्ञानी पुरुष की पहचान
2. सर्व दु:खों से मुक्ति
3. आत्मबोध
4. दादा भगवान कौन ?
5. चमत्कार
6. प्रेम
7. समझ से प्राप्त ब्रह्मचर्य (सं, पू, उ)
8. निजदोष दर्शन से... निर्दोष
9. पति-पत्नी का दिव्य व्यवहार (सं)
10. क्लेश रहित जीवन
11. गुरु-शिष्य
12. अहिंसा
13. सत्य-असत्य के रहस्य
14. वर्तमान तीर्थंकर श्री सीमंधर स्वामी
15. माता-पिता और बच्चों का व्यवहार
16. वाणी, व्यवहार में... (सं)
17. कर्म का विज्ञान
18. सहजता
19. आप्तवाणी-1
20. आप्तवाणी-2
21. आप्तवाणी-3
22. आप्तवाणी-4
23. आप्तवाणी-5
24. आप्तवाणी-6
25. आप्तवाणी-7
26. आप्तवाणी-8
27. आप्तवाणी-9
28. आप्तवाणी-13 (पू, उ)
29. आप्तवाणी-14 (भाग-1, भाग-2)
30. ज्ञानी पुरुष (भाग-1)

**( सं - संक्षिप्त, ग्रं - ग्रंथ, पू - पूर्वार्ध, उ - उत्तरार्ध )**

- दादा भगवान फाउन्डेशन के द्वारा गुजराती भाषा में भी कई पुस्तकें प्रकाशित हुई हैं। वेबसाइट www.dadabhagwan.org पर से भी आप ये पुस्तकें प्राप्त कर सकते हैं।
- दादा भगवान फाउन्डेशन के द्वारा हर महीने हिन्दी, गुजराती तथा अंग्रेज़ी भाषा में ''दादावाणी'' मैगज़ीन प्रकाशित होती हैं।

# ਸੰਪਰਕ ਸੂਤਰ

## ਦਾਦਾ ਭਗਵਾਨ ਪਰਿਵਾਰ


**ਅਡਾਲਜ** : **ਤ੍ਰਿਮੰਦਰ**, ਸੀਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,
ਪੋਸਟ : ਅਡਾਲਜ, ਜ਼ਿਲ੍ਹਾ - ਗਾਂਧੀਨਗਰ,
ਗੁਜਰਾਤ - 382421
**ਫੋਨ** : 9328661166, 9328661177
E-mail : info@dadabhagwan.org

**ਮੁੰਬਈ** : ਤ੍ਰਿਮੰਦਰ, ਰਿਸ਼ੀਵਨ, ਕਾਜੁਪਾਡਾ, ਬੋਰੀਵਲੀ (E)
ਫੋਨ : 9323528901

| | | | |
|---|---|---|---|
| **ਦਿੱਲੀ** | : 9810098564 | **ਬੰਗਲੁਰੂ** | : 9590979099 |
| **ਕੋਲਕਾਤਾ** | : 9830080820 | **ਹੈਦਰਾਬਾਦ** | : 9885058771 |
| **ਚੇਨੱਈ** | : 7200740000 | **ਪੁਣੇ** | : 7218473468 |
| **ਜੈਪੁਰ** | : 8890357990 | **ਜਲੰਧਰ** | : 9814063043 |
| **ਭੋਪਾਲ** | : 6354602399 | **ਚੰਡੀਗੜ੍ਹ** | : 9780732237 |
| **ਇੰਦੌਰ** | : 6354602400 | **ਕਾਨਪੁਰ** | : 9452525981 |
| **ਰਾਏਪੁਰ** | : 9329644433 | **ਸਾਂਗਲੀ** | : 9423870798 |
| **ਪਟਨਾ** | : 7352723132 | **ਭੁਵਨੇਸ਼ਵਰ** | : 8763073111 |
| **ਅਮਰਾਵਤੀ** | : 9422915064 | **ਵਾਰਾਣਸੀ** | : 9795228541 |

**U.S.A.** : **DBVI Tel. :** +1 877-505-DADA (3232),
**Email :** info@us.dadabhagwan.org
**U.K.** : +44 330-111-DADA (3232)
**Kenya** : +254 722 722 063
**UAE** : +971 557316937
**Dubai** : +971 501364530
**Australia** : +61 421127947
**New Zealand** : +64 21 0376434
**Singapore** : +65 81129229

**www.dadabhagwan.org**



## ਜਗਤ ਕਰਤਾ ਕੌਣ ?

ਇਸ ਦੁਨੀਆ ਦਾ ਕੋਈ ਕ੍ਰਿਏਟਰ ਨਹੀਂ ਹੈ। ਇਸ ਦੁਨੀਆ ਦਾ ਕੋਈ ਕਰਤਾ ਹੈ ਨਹੀਂ। ਭਗਵਾਨ ਵੀ ਕਰਤਾ ਨਹੀਂ ਹੈ ਅਤੇ ਤੁਸੀਂ ਵੀ ਕਰਤਾ ਨਹੀਂ ਹੋ ਅਤੇ ਬਿਨਾਂ ਕਰਤਾ ਦੇ ਇਹ ਦੁਨੀਆ ਬਣੀ ਵੀ ਨਹੀਂ ਹੈ। ਅਸੀਂ ਵਿਰੋਧਾਭਾਸ ਬੋਲਦੇ ਹਾਂ ਨਾ ? ਪਰ ਇਹ ਸਮਝਣ ਵਾਲੀ ਗੱਲ ਹੈ। 'ਕਰਤਾ ਨਹੀਂ ਹੈ' ਯਾਨੀ ਕੋਈ ਸੁਤੰਤਰ ਕਰਤਾ ਨਹੀਂ ਹੈ ਅਤੇ 'ਕਰਤਾ ਹੈ', ਉਹ ਨੈਮਿਤਿਕ ਕਰਤਾ ਹੈ।

— ਦਾਦਾਸ਼੍ਰੀ




dadabhagwan.org


ISBN 978-93-90664-38-2

Printed in India

Price ₹20